APRIL, 2019

Vol. 15 • Issue 8 • ₹ 20/-

# ਵਰਤਮਾਨ ਹਿੰਦੁਸਤਾਨ

(Total Page 32)

## VARTMAN HINDUSTAN

PUNJABI MONTHLY (NEW DELHI)





ਟਾਈਟਲ ਫੋਟੋ: ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸਨਮਾਨ ਬਖਸ਼ਿਸ਼ ਕਰਦੇ ਹੋਏ ਅਤੇ ਸਤਿਗੁਰੂ ਉਦੇ ਸਿੰਘ ਜੀ ਉਨ੍ਹਾਂ ਦਾ ਗ੍ਰੰਥ ਤਵਾਰੀਖ ਸੰਤ ਖਾਲਸਾ ਰਿਲੀਜ਼ ਕਰਦੇ ਹੋਏ।



ਪ੍ਰੋ. ਕਿਰਪਾਲ ਸਿੰਘ ਕਸੇਲ
(ਜਨਮ 1928-ਅਪ੍ਰੈਲ 2019)



ਸੰਤ ਮੰਗਲ ਸਿੰਘ ਲਾਇਲਪੁਰੀ
(1908-1966)



ਡਾ. ਅਮਰ ਭਾਰਤੀ
(1926-2004)



ਸ੍ਰੀ ਐਸ. ਐਸ. ਮਨਧੀਰ
(1929-2017)



ਪ੍ਰੋ. ਤਾਰਾ ਸਿੰਘ ਅਨਜਾਣ
(1944-2018)

# ਸਮ੍ਰਿਤੀ ਵਿਸ਼ੇਸ਼ ਅੰਕ

# ਪ੍ਰਮੁੱਖ ਪੰਜਾਬੀ ਲੇਖਕ ਪ੍ਰੋ: ਕਿਰਪਾਲ ਸਿੰਘ ਕਸੇਲ ਦਾ 14 ਅਪ੍ਰੈਲ ਨੂੰ ਪਟਿਆਲਾ ਵਿਖੇ ਸ਼ਾਮੀ 8:30 ਵਜੇ ਦੇਹਾਂਤ



ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਬਾਨੀਆਂ ਵਿਚੋਂ ਪ੍ਰਮੁੱਖ ਵਿਦਵਾਨ ਅਤੇ ਐੱਮ ਏ ਪੰਜਾਬੀ ਪਹਿਲੇ ਪੂਰ 'ਚ ਕਰਨ ਵਾਲੇ ਪ੍ਰਬੁੱਧ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦਾ ਪਟਿਆਲ ਵਿਖੇ ਦੇਹਾਂਤ ਹੋ ਗਿਆ ਹੈ। 10 ਮਾਰਚ 1928 ਦੇ ਜੰਮਪਲ ਪ੍ਰੋ. ਕਸੇਲ ਪੰਜਾਬੀ ਲੇਖਕਾਂ ਲਈ ਉਤਸਾਹ ਦੇ ਭਰਪੂਰ ਸੋਮੇ ਸਨ। ਨੇਤਰ ਜੋਤ ਖਤਮ ਹੋਣ ਤੋਂ ਬਾਦ ਉਨ੍ਹਾਂ ਦਿਲ ਨਹੀਂ ਛੱਡਿਆ ਸਗੋਂ 50 ਤੋਂ ਵੱਧ ਪ੍ਰਮੁੱਖ ਪੁਸਤਕਾਂ 'ਤੇ ਖੋਜ ਕਰਨ ਦੀ ਸਿਰਜਣਾ ਕੀਤੀ। ਨਾਮਧਾਰੀ ਇਤਿਹਾਸ ਨੂੰ ਵੀ ਲਾਸਾਨੀ ਅੰਦਾਜ਼ ਵਿਚ ਲਿਖਣ ਦੇ ਨਾਲ ਨਾਲ ਉਨ੍ਹਾਂ ਪ੍ਰੋ. ਪੂਰਨ ਸਿੰਘ ਦੀ ਅੰਗ੍ਰੇਜ਼ੀ ਵਿਚ ਕੀਤੀ ਸਾਹਿਤ ਸਿਰਜਣਾ ਨੂੰ ਅਨੁਵਾਦ ਤੇ ਸੰਪਾਦਨ ਕਰਕੇ ਛਪਵਾਇਆ। ਉੱਘੇ ਲੋਕ ਗਾਇਕ ਲਾਲ ਚੰਦ ਯਮਲਾ ਜੱਟ ਦੇ ਉਹ ਪੱਗਵੱਟ ਭਰਾ ਬਣੇ ਹੋਏ ਸਨ। ਯਮਲਾ ਜੀ ਦੇ ਗੀਤਾਂ ਦੇ ਦੋ ਸੰਗ੍ਰਹਿ ਤੂੰਬੀ ਦੀ ਤਾਰ ਤੇ ਤੂੰਬੀ ਦੀ ਪੁਕਾਰ ਦਾ ਸੰਪਾਦਨ ਵੀ ਕਸੇਲ ਸਾਹਿਬ ਨੇ ਹੀ ਕੀਤਾ ਹੈ। ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ ਤੋਂ ਇਲਾਵਾ ਅਨੇਕਾਂ ਹੋਰ ਸਾਹਿਤ ਇਤਿਹਾਸ ਪੁਸਤਕਾਂ ਲਿਖਣ ਵਾਲੇ ਪ੍ਰੋ. ਕਸੇਲ ਪਿੰਡ ਕਸੇਲ (ਅੰਮ੍ਰਿਤਸਰ) ਦੇ ਜੰਮਪਲ ਸਨ ਅਤੇ ਖਾਲਸਾ ਕਾਲਿਜ ਅੰਮ੍ਰਿਤਸਰ 'ਚ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦੇ ਵਿਦਿਆਰਥੀ ਰਹੇ। ਸ੍ਰ. ਸਤਿੰਦਰ ਸਿੰਘ ਨੰਦਾ ਨੇ ਉਨ੍ਹਾਂ ਬਾਰੇ ਅਭਿਨੰਦਨ ਗ੍ਰੰਥ ਵੀ ਸੰਪਾਦਤ ਕੀਤਾ ਸੀ। ਪੰਜਾਬੀ ਸਾਹਿਤ ਅਕਾਡਮੀ ਦੇ ਪ੍ਰਧਾਨ ਪ੍ਰੋ. ਰਵਿੰਦਰ ਭੱਠਲ, ਸਾਬਕਾ ਪ੍ਰਧਾਨ ਪ੍ਰੋ. ਗੁਰਭਜਨ ਗਿੱਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਡਾ. ਐੱਸ. ਪੀ. ਸਿੰਘ, ਡਾ. ਗੁਰਇਕਬਾਲ ਸਿੰਘ, ਤਰਲੋਚਨ ਲੋਚੀ, ਸਹਿਜਪ੍ਰੀਤ ਸਿੰਘ ਮਾਂਗਟ, ਮਨਜਿੰਦਰ ਧਨੋਆ, ਡਾ. ਸੁਰਜੀਤ ਸਿੰਘ ਜਨਰਲ ਸਕੱਤਰ, ਡਾ. ਜਗਵਿੰਦਰ ਜੋਧਾ, ਗੁਰਪਿੰਦਰ ਸਿੰਘ ਸਪਰਾ ਤੇ ਡਾ. ਗੁਰਪਾਲ ਸਿੰਘ ਭੁੱਟਰ ਨੇ ਵੀ ਪ੍ਰੋ. ਕਸੇਲ ਦੇ ਦੇਹਾਂਤ ਤੇ ਅਫਸੋਸ ਦਾ ਪ੍ਰਗਟਾਵਾ ਕੀਤਾ ਹੈ।

ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਅੰਤਮ ਯਾਤਰਾ ਵਿਚ ਸ੍ਰੀ ਭੈਣੀ ਸਾਹਿਬ ਦੇ ਨਾਮਧਾਰੀ ਜਥੇ ਨੇ ਢੋਲਕ-ਛੈਣਿਆਂ ਨਾਲ ਸ਼ਬਦ ਕੀਰਤਨ ਕਰਦਿਆਂ ਸ਼ਮੂਲੀਅਤ ਕੀਤੀ। ਪ੍ਰੋ. ਕਸੇਲ ਦੀ ਦੇਹ ਨੂੰ ਪੂਰਨ ਨਾਮਧਾਰੀ ਮਰਯਾਦਾ ਅਨੁਸਾਰ ਅਰਦਾਸ ਕਰਕੇ ਅਗਨ-ਭੇਟ ਕੀਤਾ ਗਿਆ।

ਪ੍ਰੋ. ਕਸੇਲ ਦੇ ਅੰਤਮ ਸਸਕਾਰ ਮੌਕੇ ਵੱਡੀ ਗਿਣਤੀ ਵਿਚ ਲੇਖਕਾਂ, ਬੁਧੀਜਿਵਿਆਂ 'ਤੇ ਸਾਹਿਤਕ ਪ੍ਰੇਮੀਆਂ ਅਤੇ ਲੀਡਰਾਂ ਨੇ ਪਹੁੰਚ ਕੇ ਸ਼ਰਧਾ ਦੇ ਫੁੱਲ ਭੇਟ ਕੀਤੇ। ਜਿਸ ਵਿਚ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਭਾਸ਼ਾ ਵਿਭਾਗ ਡਾਇਰੈਕਟਰ ਗੁਰਸ਼ਰਨ ਕੌਰ, ਰਿਟਾਇਰਡ ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਸਤਿੰਦਰ ਸਿੰਘ ਨੰਦਾ, ਪੰਜਾਬੀ ਸਾਹਿਤ ਸਭਾ ਪਟਿਆਲਾ ਵਲੋਂ ਦਰਸ਼ਨ ਸਿੰਘ ਆਸ਼ਟ, ਕੁਲਵੰਤ ਸਿੰਘ ਗਰੇਵਾਲ, ਹਰਪ੍ਰੀਤ ਸਿੰਘ ਰਾਣਾ, ਬਾਬੂ ਸਿੰਘ, ਗੁਰਬਚਨ ਸਿੰਘ ਰਾਹੀ, ਡਾ. ਹਰਨੇਕ ਸਿੰਘ ਜੋਟ, ਪ੍ਰਭਜੋਤ ਸਿੰਘ ਫੌਤਵਾਲ, ਕੁਲਵੰਤ ਸਿੰਘ ਗਰੇਵਾਲ, ਮਹਿੰਦਰ ਸਿੰਘ ਸਲ, ਯਮਲਾ ਜੱਟ ਦੀ ਦੋਹਤੀ ਆਲੋਕ ਚਾਵਲਾ, ਭੁਪਿੰਦਰ ਸਿੰਘ, ਤੇਜਿੰਦਰਪਾਲ ਸਿੰਘ ਸੰਧੂ, ਕਰਮ ਸਿੰਘ, ਪ੍ਰੋ. ਅਵਤਾਰ ਸਿੰਘ, ਬੂਆ ਸਿੰਘ ਸੇਖੋਂ, ਗੁਰਮੀਤ ਕੱਲਰ ਮਾਜਰੀ, ਤਰਲੋਕ ਸਿੰਘ ਢਿੱਲੋਂ, ਪ੍ਰੋ. ਬਲਜਿੰਦਰ ਟੌਹੜਾ, ਸੁਖਵਿੰਦਰ ਸੁੱਖੀ, ਗੁਰਵਿੰਦਰ ਅਮਨ, ਤਰਲੋਕ ਸਿੰਘ ਢਿਲੋਂ ਆਦਿ ਸ਼ਾਮਲ ਸਨ। ਨਾਮਧਾਰੀ ਪੰਥ ਵਲੋਂ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਉਦੇ ਸਿੰਘ ਜੀ ਦਾ ਸਾਂਤਵਨਾ-ਸੰਦੇਸ਼ ਲੈ ਕੇ ਹਰਪਾਲ ਸਿੰਘ ਸੇਵਕ, ਮਾਸਟਰ ਦਰਸ਼ਨ ਸਿੰਘ, ਸੂਬਾ ਬਲਵਿੰਦਰ ਸਿੰਘ, ਸੁਰਿੰਦਰ ਸਿੰਘ, ਗੁਰਸੇਵਕ ਸਿੰਘ ਕਵੀਸ਼ਰ, ਬਲਬੀਰ ਸਿੰਘ ਪਾਠੀ ਅਤੇ ਕਸ਼ਮੀਰਾ ਸਿੰਘ ਆਦਿ ਸ਼ਾਮਲ ਹੋਏ। ■

ਵਰਤਮਾਨ ਹਿੰਦੁਸਤਾਨ
VARTMAN HINDUSTAN

- ਐਸ.ਐਸ. ਮਨਧੀਰ




# ਆਤੰਕਵਾਦ ਅਮਰੀਕਨ ਨੀਤੀਆਂ ਦਾ ਨਤੀਜਾ

**(12 ਅਪ੍ਰੈਲ 2017 ਨੂੰ ਇਸ ਸੰਸਾਰ ਨੂੰ ਅਲਵਿਦਾ ਕਹਿ ਜਾਣ ਵਾਲੇ ਐਸ.ਐਸ. ਮਨਧੀਰ ਜੀ ਦਵਾਰਾ ਅਪ੍ਰੈਲ 2011 ਵਿਚ ਲਿਖਿਆ ਅਤੇ ਛਪਿਆ ਰਾਜਨੀਤਕ ਡਾਇਰੀ ਲੇਖ ਮਨਧੀਰ ਜੀ ਦਾ ਅੰਤਰਰਾਸ਼ਟਰੀ ਪੱਧਰ ਦਾ ਦ੍ਰਿਸ਼ਟੀਕੋਣ ਪ੍ਰਸਤੁਤ ਕਰਦਾ ਹੈ। ਜਿਹੜਾ ਅੱਜ ਦੇ ਸੰਦਰਭ ਵਿਚ ਵੀ ਸਾਰਥਕ ਹੈ। ਉਹਨਾਂ ਦੀ ਯਾਦ ਨੂੰ ਸਮਰਪਤ ਹੁੰਦਿਆਂ ਉਹ ਲੇਖ ਸੰਪਾਦਕੀ ਵਜੋਂ ਪੇਸ਼ ਹੈ। - ਸੰਪਾਦਕ)**

ਪਾਕਿਸਤਾਨੀ ਨੇਤਾ, ਖੁਫੀਆ ਏਜੰਸੀ ਤੇ ਮਿਲਟਰੀ ਮਹਿਕਮਾ ਕੋਈ ਹਾਮੀ ਨਹੀਂ ਸੀ ਭਰ ਰਿਹਾ ਕਿ ਓਸਾਮਾ ਬਿਨ ਲਾਦੇਨ ਪਾਕਿਸਤਾਨ ਅੰਦਰ ਛਿਪਿਆ ਬੈਠਾ ਹੈ। ਉਸਨੂੰ ਲੱਭਣ ਵਿੱਚ ਅਮਰੀਕਾ ਦਾ ਕਰੀਬਨ 30 ਅਰਬ ਡਾਲਰ ਖਰਚ ਹੋ ਗਿਆ। ਪਿਛਲੇ 10 ਸਾਲਾਂ ਤੋਂ ਅਮਰੀਕਾ ਉਸਦੀ ਭਾਲ ਕਰ ਰਿਹਾ ਸੀ। ਅਮਰੀਕਾ ਦੀ ਖੁਫੀਆ ਏਜੰਸੀ ਨੇ ਉਸਦਾ ਠੀਕ ਟਿਕਾਣਾ ਪਤਾ ਕਰਕੇ ਬਿਨਾ ਪਾਕਿਸਤਾਨ ਨੂੰ ਦੱਸੇ ਚੁਪਕੇ ਨਾਲ 2 ਮਈ ਵਾਲੇ ਦਿਨ ਆਪਰੇਸ਼ਨ ਕੀਤਾ ਤੇ ਉਸਨੂੰ ਉਸੇ ਵੇਲੇ ਗੋਲੀਆਂ ਦਾ ਸ਼ਿਕਾਰ ਬਣਾ ਦਿੱਤਾ। ਲਾਦੇਨ ਕੋਲ ਉਸ ਵੇਲੇ ਕੋਈ ਬਾਡੀ ਗਾਰਡ ਨਹੀਂ ਸੀ। ਉਸਦੀਆਂ ਬੀਵੀਆਂ ਅਤੇ ਹੋਰ ਪਰਵਾਰਕ ਮੈਂਬਰ ਸਨ। ਉਸਨੂੰ ਜਿਉਂਦਾ ਫੜਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਦੁਨੀਆਂ ਦਾ ਕਾਨੂੰਨ ਕਹਿੰਦਾ ਹੈ ਕਿ ਮੁਜਰਿਮ ਨੂੰ ਜਿਉਂਦਾ ਫੜ ਕੇ ਉਸ ਉਤੇ ਮੁਕਦਮਾ ਚਲਾਇਆ ਜਾਵੇ। ਉਸਨੂੰ ਸਫਾਈ ਦੇਣ ਦਾ ਮੌਕਾ ਦਿਤਾ ਜਾਵੇ। ਉਸਨੂੰ ਸਫਾਈ ਦੇਣ ਦਾ ਮੌਕਾ ਦਿਤਾ ਜਾਵੇ। ਅਮਰੀਕਾ ਨੂੰ ਯਕੀਨ ਸੀ ਕਿ ਲਾਦੇਨ ਦੇ ਆਦੇਸ਼ ਨਾਲ ਹੀ ਆਤੰਕਵਾਦੀਆਂ ਨੇ ਸਤੰਬਰ 2001 ਵਿੱਚ ਵਾਸ਼ਿੰਗਟਨ ਵਿਖੇ ਦੋ ਉਚੀਆਂ ਬਿਲਡਿੰਗਾਂ ਇਕ ਸੰਸਾਰ ਵਪਾਰ ਕੇਂਦਰ ਤੇ ਦੂਸਰੀ ਫੌਜੀ ਹੈਡ ਕੁਆਟਰ ਆਪਣੇ ਜਹਾਜ਼ਾਂ ਨਾਲ ਟਕਰਾ ਕੇ ਢਹਿ ਢੇਰੀ ਕਰ ਦਿੱਤਾ ਸੀ। ਬਿਲਡਿੰਗ ਅੰਦਰ ਕੰਮ ਕਰਨ ਵਾਲੇ ਕਰੀਬਨ ਚਾਰ ਹਜ਼ਾਰ ਨਿਰਦੋਸ਼ ਲੋਕੀਂ ਮਾਰੇ ਗਏ। ਅਮਰੀਕਨ ਇਤਿਹਾਸ ਵਿੱਚ ਪਹਿਲੀ ਵਾਰ ਅਜਿਹਾ ਹਮਲਾ ਹੋਇਆ। ਵੀਹਵੀਂ ਸਦੀ ਵਿਚ ਸੰਸਾਰ ਵਿੱਚ ਦੋ ਵੱਡੀਆਂ ਲੜਾਈਆਂ ਹੋਈਆਂ ਪਰ ਅਮਰੀਕਾ ਦਾ ਵਾਲ ਵਿੰਗਾ ਨਹੀਂ ਸੀ ਹੋਇਆ।

ਰਾਜਨੀਤੀ ਵਿੱਚ ਕੋਈ ਪਤਾ ਨਹੀਂ ਲਗਦਾ ਕਿ ਇਕ ਸਮੇਂ ਜੋ ਦੋਸਤ ਹੁੰਦਾ ਹੈ ਦੂਸਰੇ ਸਮੇਂ ਦੁਸ਼ਮਣ ਬਣ ਜਾਂਦਾ ਹੈ। 1980 ਵਿੱਚ ਅਫਗਾਨਿਸਤਾਨ ਅੰਦਰ ਕਮਿਊਨਿਸਟ ਸਰਕਾਰ ਸੀ। ਉਸਦੀ ਰਾਖੀ ਲਈ ਸੋਵੀਅਤ ਯੂਨੀਅਨ ਦੀ ਫੌਜ ਉਥੇ ਆ ਗਈ। ਅਮਰੀਕਾ ਨੇ ਰੂਸੀ ਫੌਜਾਂ ਨੂੰ ਕੱਢਣ ਤੇ ਕਮਿਊਨਿਸਟ ਹਕੂਮਤ ਨੂੰ ਖਤਮ ਕਰਨ ਲਈ ਲਾਦੇਨ ਤੇ ਉਸਦੇ ਸਾਥੀਆਂ ਦੀ ਮਦਦ ਲਈ ਸੀ। ਸਮਾਂ ਪਾ ਕੇ ਲਾਦੇਨ ਅਮਰੀਕਾ ਦਾ ਸਭ ਤੋਂ ਵੱਡਾ ਦੁਸ਼ਮਣ ਬਣ ਗਿਆ। ਅਮਰੀਕਾ ਦੀਆਂ ਕੁਝ ਆਪਣੀਆਂ ਨੀਤੀਆਂ ਅਜਿਹੀਆਂ ਰਹੀਆਂ ਜਿਨ੍ਹਾਂ ਨੇ ਸਮੁੱਚੀ ਦੁਨੀਆਂ ਦੇ ਆਮ ਮੁਸਲਮਾਨਾਂ ਨੂੰ ਆਪਣਾ ਦੁਸ਼ਮਣ ਬਣਾ ਲਿਆ। ਫਲਸਤੀਨੀਆਂ ਦੇ ਇਲਾਕਿਆਂ ਉਪਰ ਜ਼ਬਰਦਸਤੀ ਇਸਰਾਈਲੀਆਂ ਦਾ ਕਬਜ਼ਾ ਕਰਵਾਉਣਾ, ਈਰਾਕ ਤੇ ਅਫਗਾਨਿਸਤਾਨ ਉਪਰ ਹਮਲਾ ਕਰਨਾ ਤੇ ਆਪਣੀਆਂ ਕਠਪੁਤਲੀ ਸਰਕਾਰਾਂ ਕਾਇਮ ਕਰਨਾ। ਲੱਖਾਂ ਲੋਕਾਂ ਦਾ ਕਤਲ ਹੋ ਜਾਣਾ ਤੇ ਆਪਣੇ ਲੱਖਾਂ ਫੌਜੀ ਉਥੇ ਬਿਠਾ ਦੇਣੇ। ਇਨ੍ਹਾਂ ਕਾਰਵਾਈਆਂ ਕਰਕੇ ਆਤੰਕਵਾਦੀ ਅਨਸਰ ਦਾ ਪੈਦਾ ਹੋਣਾ ਕੁਦਰਤੀ ਸੀ।

ਪਾਕਿਸਤਾਨੀ ਜਨਤਾ ਤੇ ਕੁਝ ਲੀਡਰਾਂ ਨੇ ਬਿਨਾ ਦੱਸੇ ਅਮਰੀਕਾ ਦੁਆਰਾ ਆਪਰੇਸ਼ਨ ਕਰਨ ਨੂੰ ਆਪਣੀ ਪ੍ਰਭੁਸੱਤਾ ਦਾ ਉਲੰਘਣ ਸਮਝ ਕੇ ਪ੍ਰਦਰਸ਼ਨ ਕੀਤੇ। ਪਾਕਿਸਤਾਨੀ ਜਨਤਾ ਦੀ ਨਾਰਾਜ਼ਗੀ ਵੇਖਕੇ ਤੇ ਆਪਸੀ ਸਬੰਧਾਂ ਨੂੰ ਬਚਾਉਣ ਖਾਤਰ ਅਮਰੀਕਾ ਨੇ ਸਹਿਜੇ ਮੰਨ ਲਿਆ ਕਿ ਪਾਕਿਸਤਾਨ ਅੰਦਰ ਕੋਈ ਅਜਿਹੇ ਸਬੂਤ ਨਹੀਂ ਮਿਲੇ ਜਿਸ ਨਾਲ ਪਤਾ ਲਗਦਾ ਹੋਵੇ ਕਿ ਉਨ੍ਹਾਂ ਦੇ ਲੀਡਰਾਂ, ਖੁਫੀਆ ਏਜੰਸੀ ਤੇ ਮਿਲਟਰੀ ਮਹਿਕਮੇ ਨੂੰ ਪਤਾ ਸੀ ਕਿ ਲਾਦੇਨ ਫਲਾਣੀ ਜਗ੍ਹਾਂ ਛਿਪਿਆ ਬੈਠਾ ਹੈ। ਅਮਰੀਕਾ, ਈਰਾਕ ਤੇ ਅਫਗਾਨਿਸਤਾਨ ਅੰਦਰ ਪਹਿਲਾਂ ਹੀ ਫਸਿਆ ਬੈਠਾ ਹੈ। ਉਸਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਪਾਕਿਸਤਾਨ ਤੋਂ ਬਿਨਾ ਉਸਦਾ ਗੁਜ਼ਾਰਾ ਨਹੀਂ। ਓਧਰੋਂ ਚੀਨ ਧਮਕੀਆਂ ਦੇ ਰਿਹਾ ਹੈ ਕਿ ਪਾਕਿਸਤਾਨ ਉਪਰ ਹਮਲਾ ਉਹ ਆਪਣੇ ਉਪਰ ਹਮਲਾ ਸਮਝੇਗਾ। ਚੀਨ ਹਰ ਖੇਤਰ ਵਿੱਚ ਅੱਗੇ ਵਧ ਰਿਹਾ ਹੈ। ਚੀਨ ਅਮਰੀਕਾ ਨਾਲ ਕੋਈ ਵਿਗਾੜ ਪੈਦਾ ਨਹੀਂ ਕਰਨਾ ਚਾਹੁੰਦਾ

ਪਰ ਚੀਨ ਆਪਣੀ ਵਫਾਦਾਰੀ ਪਾਕਿਸਤਾਨ ਪ੍ਰਤੀ ਵਧਕੇ ਦੱਸਣੀ ਚਾਹੁੰਦਾ ਹੈ। ਜ਼ਿੰਮੇਵਾਰ ਦੇਸ਼ਾਂ ਦੀ ਦੂਵੱਲੀ ਨੀਤੀ ਚਲ ਰਹੀ ਹੈ। ਭਾਰਤ ਪ੍ਰਤੀ ਚੀਨ ਦਾ ਰਵੱਈਆ ਠੀਕ ਨਹੀਂ।

ਓਸਾਮਾ ਬਿਨ ਲਾਦੇਨ ਦੀ ਮੌਤ ਤੋਂ ਬਾਅਦ ਪਾਕਿਸਤਾਨ ਵਿੱਚ ਆਤੰਕਵਾਦੀ ਹਮਲੇ ਵਧ ਗਏ ਹਨ। ਤਾਲਿਬਾਨ ਇਕ ਰਾਜਨੀਤਕ ਸੰਸਥਾ ਰਹੀ ਹੈ। ਅਮਰੀਕਾ ਨੇ ਅਫਗਾਨਿਸਤਾਨ ਅੰਦਰ ਤਾਲਿਬਾਨਾਂ ਦੀ ਹਕੂਮਤ ਖਤਮ ਕਰਕੇ, ਉਸਦੀ ਰਾਜਨੀਤਕ ਹੈਸੀਅਤ ਖਤਮ ਕਰਕੇ ਆਪਣੀ ਕਠਪੁਤਲੀ ਸਰਕਾਰ ਬਣਵਾਈ ਹੈ। ਇਹ ਤਾਲਿਬਾਨਾਂ ਨੂੰ ਕਤਈ ਮੰਜੂਰ ਨਹੀਂ। ਅਮਰੀਕਾ ਤੇ ਪਾਕਿਸਤਾਨ ਅੱਜ ਵੀ ਉਨ੍ਹਾਂ ਦੇ ਇਕ ਗਰੁੱਪ ਨਾਲ ਸਮਝੌਤੇ ਦੀ ਗੱਲ ਚਲਾ ਰਹੇ ਹਨ। ਤਾਲਿਬਾਨ ਪਾਕਿਸਤਾਨ ਅੰਦਰ ਆਪਣੀ ਹਕੂਮਤ ਚਾਹੁੰਦਾ ਹੈ। ਏਸੇ ਕਰਕੇ ਉਨ੍ਹਾਂ ਵਲੋਂ ਪਾਕਿਸਤਾਨ ਅੰਦਰ ਤਾਬੜਤੋੜ ਹਮਲੇ ਹੋ ਰਹੇ ਹਨ। ਸਊਦੀ ਅਰਬ ਦੀ ਮਦਦ ਨਾਲ ਪਾਕਿਸਤਾਨ ਅੰਦਰ ਹਜ਼ਾਰਾਂ ਮੱਦਰਸੇ (ਸਕੂਲ) ਖੋਲ੍ਹੇ ਗਏ ਹਨ। ਇਸਲਾਮੀ ਕਟੜਵਾਦਤਾ ਦੀ ਤਾਲੀਮ (ਸਿੱਖਿਆ) ਬੜੇ ਜ਼ੋਰ ਨਾਲ ਦਿਤੀ ਜਾ ਰਹੀ ਹੈ।

9/11 ਦੇ ਹਮਲੇ ਤੋਂ ਬਾਅਦ ਅਮਰੀਕਾ ਵਲੋਂ ਆਤੰਕਵਾਦ ਨੂੰ ਕੌਮਾਂਤਰੀ ਦਰਜਾ ਦੇ ਦਿੱਤਾ ਗਿਆ। ਅਮਰੀਕਾ ਨੇ ਦੁਨੀਆਂ ਦੇ ਸਮੁੱਚੇ ਦੇਸ਼ਾਂ ਨੂੰ ਸਾਂਝੀ ਨੀਤੀ ਬਣਾ ਕੇ ਇਸਦਾ ਮੁਕਾਬਲਾ ਕਰਨ ਦਾ ਸੱਦਾ ਦਿੱਤਾ। ਆਤੰਕਵਾਦ ਦਾ ਮਸਲਾ ਨਵਾਂ ਨਹੀਂ ਬੜਾ ਪੁਰਾਣਾ ਹੋ ਗਿਆ ਹੈ। ਭਾਰਤ ਇਸਦੀ ਜਿਊਂਦੀ ਜਾਗਦੀ ਮਿਸਾਲ ਹੈ। ਭਾਰਤ ਆਪਣੀ ਆਜ਼ਾਦੀ ਤੋਂ ਬਾਅਦ ਫੌਰਨ ਆਤੰਕਵਾਦ ਦਾ ਸ਼ਿਕਾਰ ਬਣ ਗਿਆ। ਗੈਰ-ਫੌਜੀ ਵਰਦੀਆਂ ਨਾਲ ਪਾਕਿਸਤਾਨ ਦੇ ਫੌਜੀਆਂ ਨੇ ਕਸ਼ਮੀਰ ਉਪਰ ਹਮਲਾ ਕਰ ਦਿੱਤਾ। ਜੰਮੂ ਕਸ਼ਮੀਰ ਇਕ ਸਮਝੌਤੇ ਅਧੀਨ ਭਾਰਤ ਨਾਲ ਸ਼ਾਮਲ ਹੋਇਆ ਸੀ। ਭਾਰਤ ਦੀ ਵੰਡ ਕਰਕੇ ਸਾਰਾ ਧਿਆਨ ਹਿੰਦੂ-ਮੁਸਲਮ ਫਸਾਦਾਂ ਨੂੰ ਰੋਕਣ ਵਿੱਚ ਲੱਗਾ ਹੋਇਆ ਸੀ। ਭਾਰਤ ਨੇ ਉਸ ਹਮਲੇ ਦੀ ਸ਼ਿਕਾਇਤ ਯੂ.ਐਨ.ਓ. ਪਾਸ ਕੀਤੀ। ਯੂ.ਐਨ.ਓ. ਉਪਰ ਅਮਰੀਕਾ ਤੇ ਉਸਦੇ ਸਹਿਯੋਗੀਆਂ ਦਾ ਕਬਜ਼ਾ ਸੀ ਅਤੇ ਹੁਣ ਵੀ ਹੈ।

ਯੂ.ਐਨ.ਓ. ਵਿੱਚ ਸ਼ਿਕਾਇਤ ਕਰਨ ਨਾਲ ਲੜਾਈ ਖਲੋ ਗਈ ਪਰ ਕਬਜ਼ਾ ਕੀਤੇ ਹੋਏ ਇਲਾਕਿਆਂ ਨੂੰ ਪਾਕਿਸਤਾਨ ਨੇ ਅੱਜ ਤੱਕ ਨਹੀਂ ਛਡਿਆ। ਦੋ ਕੌਮਾਂ ਦੀ ਥਿਊਰੀ ਕਰਕੇ ਪਾਕਿਸਤਾਨ ਹੋਂਦ ਵਿੱਚ ਆਇਆ। ਉਸੇ ਥਿਊਰੀ ਨੂੰ ਅਪਣਾਉਂਦੇ ਹੋਏ ਯੂ.ਐਨ.ਓ. ਨੇ ਭਾਰਤ ਦੀ ਸ਼ਿਕਾਇਤ ਦਾ ਨਿਪਟਾਰਾ ਕਰਨਾ ਚਾਹਿਆ। ਨਿਪਟਾਰੇ ਦੇ ਸ਼ਬਦ ਕੁਝ ਵੀ ਹੋਣ ਪਰ ਉਨ੍ਹਾਂ ਦਾ ਇਸ਼ਾਰਾ ਇਹੋ ਸੀ ਕਿ ਕਸ਼ਮੀਰ ਦੇ ਵਾਸੀ ਇਸਦਾ ਨਿਪਟਾਰਾ ਕਰਨਗੇ। ਮੁੱਖ ਮੰਗ ਸੀ ਕਿ ਹਮਲਾਵਰ ਜਿਥੋਂ ਚਲੇ ਸਨ ਵਾਪਸ ਓਥੇ ਚਲੇ ਜਾਣ। ਫੈਸਲੇ ਤੋਂ ਪਾਕਿਸਤਾਨ ਨੇ ਆਪਣੇ ਪੈਰ ਹੋਰ ਪੱਕੇ ਕਰ ਲਏ। ਯੂ.ਐਨ.ਓ. ਦੇ ਗਲਤ ਫੈਸਲਾ ਦੇਣ ਕਰਕੇ ਆਤੰਕਵਾਦ ਪੈਦਾ ਹੋਇਆ। ਕਸ਼ਮੀਰ ਅੰਦਰ ਅਤੇ ਭਾਰਤ ਅੰਦਰ ਅਨੇਕਾਂ ਆਤੰਕਵਾਦੀ ਗਰੁੱਪ ਬਣ ਗਏ। ਹਜ਼ਾਰਾਂ ਹਮਲੇ ਹੋਏ ਅਤੇ ਲੱਖਾਂ ਨਿਰਦੋਸ਼ ਲੋਕ ਮਾਰੇ ਗਏ। ਭਾਰਤ ਦੀ ਪਾਰਲੀਮੈਂਟ ਉਪਰ ਹਮਲਾ ਕੀਤਾ ਗਿਆ। ਵਿਕਾਸ ਦੇ ਨਾਮ ਉਪਰ ਅਮਰੀਕਾ ਨੇ ਅਰਬਾਂ ਖਰਬਾਂ ਦੀ ਰਕਮ ਪਾਕਿਸਤਾਨ ਨੂੰ ਦਿੱਤੀ ਹੈ। ਪਾਕਿਸਤਾਨ ਨੇ ਬਹੁਤੀ ਰਕਮ ਆਤੰਕਵਾਦੀਆਂ ਨੂੰ ਪਾਲਣ ਪੋਸਣ ਵਿੱਚ ਲਗਾ ਦਿੱਤੀ। ਅਸਲ ਆਤੰਕਵਾਦ ਦਾ ਜ਼ਿੰਮੇਵਾਰ ਕੌਣ ਹੋਇਆ। ਪਾਕਿਸਤਾਨ ਦੀ ਆਪਣੀ ਹੈਸੀਅਤ ਅਜਿਹੀ ਨਹੀਂ ਕਿ ਭਾਰਤ ਨੂੰ ਅੱਖਾਂ ਦਿਖਾਈਆਂ ਜਾਣ। ਬਾਹਰ ਦੀ ਸ਼ਹਿ ਨਾਲ ਸਭ ਕੁਝ ਹੋਇਆ ਹੈ ਤੇ ਹੋ ਰਿਹਾ ਹੈ। ਅਸਲੀਅਤ ਅਮਰੀਕਾ ਪਾਸੋਂ ਛਿਪੀ ਹੋਈ ਨਹੀਂ। ਸ਼ੁਰੂ ਵਿੱਚ ਸ਼ਿਕਾਇਤ ਕਰਨ ਸਮੇਂ ਯੂ.ਐਨ. ਓ. ਦੀਆਂ ਰਾਖਵੀਆਂ ਫੌਜਾਂ ਨੇ ਹਮਲਾਵਰਾਂ ਨੂੰ ਕਸ਼ਮੀਰ ਚੋਂ ਬਾਹਰ ਕੱਢਿਆ ਹੁੰਦਾ ਤਾਂ ਆਤੰਕਵਾਦ ਪੈਦਾ ਨਾ ਹੁੰਦਾ।

ਭਾਰਤ ਅੰਦਰ ਜੋ ਵਿਅਕਤੀ ਆਤੰਕਵਾਦ ਨੂੰ ਚਲਾਉਂਦੇ ਹਨ, ਉਨ੍ਹਾਂ ਦੀ ਲਿਸਟ ਪਾਕਿਸਤਾਨ ਨੂੰ ਦਿੱਤੀ ਤੇ ਕਈ ਵਾਰ ਚੇਤਾ ਕਰਾਇਆ ਹੈ। ਉਨ੍ਹਾਂ ਵਿੱਚ ਭਾਰਤ ਵਾਸੀ ਵੀ ਹਨ। ਦਾਊਦ ਇਬਰਾਹੀਮ ਵਰਗੇ ਜਿਨ੍ਹਾਂ ਨੂੰ ਅੱਜ ਤੱਕ ਭਾਰਤ ਦੇ ਹਵਾਲੇ ਨਹੀਂ ਕੀਤਾ ਗਿਆ। ਅਮਰੀਕਨ ਲੀਡਰ ਉਨ੍ਹਾਂ ਸਭ ਵਿਅਕਤੀਆਂ ਨੂੰ ਜਾਣਦੇ ਹਨ। ਪਾਕਿਸਤਾਨ 'ਤੇ ਦਬਾਅ ਪਾ ਕੇ ਉਨ੍ਹਾਂ ਨੂੰ ਭਾਰਤ ਦੇ ਹਵਾਲੇ ਕੀਤਾ ਜਾਵੇ। 9/11 ਦਾ ਹਮਲਾ ਹੋਇਆ। ਉਸਦੇ ਲੀਡਰ ਨੂੰ ਫੜਣ ਵਾਸਤੇ ਸਭ ਕੁਝ ਦਾਅ ਉਪਰ ਲਗਾ ਦਿੱਤਾ। ਅਮਰੀਕਨ ਨੀਤੀਆਂ ਕਰਕੇ ਭਾਰਤ ਦਾ ਜੋ ਜਾਨੀ ਤੇ ਮਾਲੀ ਨੁਕਸਾਨ ਹੋਇਆ, ਉਸਦਾ ਕੌਣ ਜ਼ਿੰਮੇਵਾਰ ਹੈ? ਅਮਰੀਕਾ ਤੇ ਉਸਦੇ ਸਾਥੀ ਆਪਣੇ ਨਿਜੀ ਸਵਾਰਥ ਨਹੀਂ ਛੱਡਦੇ। ਸਾਰੀ ਦੁਨੀਆਂ ਜਾਣਦੀ ਹੈ ਕਿ ਪਾਕਿਸਤਾਨ ਆਤੰਕਵਾਦੀਆਂ ਦਾ ਸ਼ਰਨ ਅਸਥਾਨ ਹੈ। ●

– ਹਰਪਾਲ ਸਿੰਘ ਸੇਵਕ

# ਸਿਰੜੀ ਅਤੇ ਅੰਤਰਜੋਤ ਸਖਸੀਅਤ ਪ੍ਰੋ. ਕ੍ਰਿਪਾਲ ਸਿੰਘ ਕਸੇਲ

ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਦਾ ਜਨਮ ਪਿਤਾ ਸ੍ਰ. ਗੰਗਾ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਗ੍ਰਹਿ ਵਿਖੇ 10 ਮਾਰਚ 1928 ਨੂੰ ਮਾਝੇ ਦੇ ਪ੍ਰਸਿੱਧ ਪਿੰਡ ਕਸੇਲ ਵਿਖੇ ਹੋਇਆ। ਆਪ ਅਜੇ ਚਾਰ ਮਹੀਨਿਆਂ ਦੇ ਮਾਤਾ ਦੇ ਕੁੱਛੜ ਹੀ ਸਨ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਮਾਤਾ ਨੇ ਬੜੇ ਸਿਰੜ, ਪ੍ਰੇਮ ਅਤੇ ਸਿਦਕ ਦਿਲੀ ਨਾਲ ਆਪ ਦੀ ਪਾਲਣਾ-ਪੋਸਣਾ ਕੀਤੀ। ਵਿਪਰੀਤ ਪ੍ਰਸਥਿਤੀਆਂ ਵਿਚ ਅੱਗੇ ਵਧਦੇ ਜਾਣ ਦੀ ਲਗਨ ਆਪ ਨੂੰ ਵਿਰਸੇ ਵਿਚ ਮਾਤਾ ਦੀ ਗੋਦ 'ਚੋਂ ਹੀ ਮਿਲੀ। ਕੁਝ ਪਿੰਡ ਕਸੇਲ ਦੇ ਅਤੇ ਆਪ ਦੇ ਵਡੇਰਿਆਂ ਦੇ ਸੰਸਕਾਰ ਆਪ ਦੇ ਲੋਕ ਪੱਖੀ ਕਰਮ ਯੋਧੇ ਬਣਨ ਲਈ ਸਹਾਇਕ ਹੋਏ। ਆਪ ਦੇ ਨਗਰ ਦੇ ਵੱਡੇ ਨਾਮਣੇ ਵਾਲੇ ਗਦਰੀ ਯੋਧੇ ਮਾਸਟਰ ਊਧਮ ਸਿੰਘ ਕਸੇਲ ਅਤੇ ਤਾਇਆ ਬਾਬਾ ਹਰਨਾਮ ਸਿੰਘ ਆਪ ਦੇ ਪ੍ਰੇਰਣਾ ਸ੍ਰੋਤ ਸਨ। ਆਪ ਦਾ ਸਮੁੱਚਾ ਜੀਵਨ ਹੀ ਸਮੱਸਿਆਵਾਂ ਭਰਪੂਰ ਹੈ, ਪਰ ਆਪ ਸੰਘਰਸ਼ ਕਰਦਿਆਂ ਹਮੇਸ਼ਾਂ ਅੱਗੇ ਹੀ ਵਧਦੇ ਗਏ। ਆਪ ਦੀ ਅਕਾਦਮਿਕ ਸਿੱਖਿਆ, ਅਧਿਆਪਨ ਕਾਰਜ, ਸਾਹਿਤਕ ਕਾਰਜ, ਮਾਨ-ਸਨਮਾਨ ਅਤੇ ਸਮਾਜਿਕ ਸੰਘਰਸ਼ ਵਿਚ ਭਰਪੂਰ ਯੋਗਦਾਨ ਆਦਿ ਬਾਰੇ ਚਰਚਾ ਕਰਨ ਲੱਗੀਏ ਤਾਂ ਆਪ ਦੀ ਸਵੈਜੀਵਨੀ : 'ਪੌਣੀ ਸਦੀ ਦਾ ਸਫ਼ਰ' ਅਤੇ 'ਪ੍ਰੋ. ਕਿਰਪਾਲ ਸਿੰਘ ਕਸੇਲ: ਅਭਿਨੰਦਨ ਗ੍ਰੰਥ' ਵਿਚ ਕਰੀਬ 80 ਲੇਖਕਾਂ ਵਲੋਂ ਲਿਖੇ ਆਪ ਦੇ ਜੀਵਨ ਵੇਰਵੇ ਅਧੂਰੇ ਜਾਪਦੇ ਹਨ, ਆਪ ਦੀ ਸਰਬੰਗੀ ਸਖ਼ਸੀਅਤ ਇਸ ਤੋਂ ਕਿਤੇ ਵਡੇਰੀ ਜਾਪਦੀ ਹੈ।

ਸਾਹਿਤ ਜਗਤ ਵਿਚ ਆਪ ਦਾ ਮੁਕਾਮ ਸੂਰਜ ਵਾਂਗ ਰੌਸ਼ਨ ਹੈ। ਸਾਹਿਤ ਦੀ ਹਰ ਵਿਧਾ ਤੇ ਆਪ ਦੀ ਕਲਮ ਦੀ ਛਾਪ ਅਮਿੱਟ ਹੈ, ਉੱਚ ਕੋਟੀ ਦੇ ਕਵੀ, ਸਫਲ ਗਲਪਕਾਰ, ਸੁਘੜ ਅਨੁਵਾਦਕ, ਸਾਹਿਤ ਇਤਿਹਾਸਕਾਰੀ, ਜੀਵਨੀ ਲੇਖਕ, ਤਰਕਸ਼ੀਲ ਅਤੇ ਵਿਗਿਆਨਕ ਆਲੋਚਕ, ਦਾਰਸ਼ਨਿਕ ਅਤੇ ਸਿਰਜਨਾਤਮਕ ਮੌਲਿਕ ਰਚਨਾਕਾਰ। ਤਵਾਰੀਖ ਸੰਤ ਖਾਲਸਾ ਤਿੰਨ ਭਾਗਾਂ ਵਿਚ ਅਤੇ ਗ਼ਦਰੀ ਬਾਬਿਆਂ ਦਾ ਇਤਿਹਾਸ ਲਿਖ ਕੇ ਆਪ ਨੇ ਪ੍ਰਮਾਣਿਕ ਇਤਿਹਾਸਕਾਰਾਂ ਵਿਚ ਵੀ ਆਪਣਾ ਨਾਮ ਸੁਨਿਸ਼ਚਿਤ ਕਰ ਲਿਆ ਹੈ।ਆਪ ਕੇਵਲ ਪ੍ਰਗਤੀਵਾਦੀ ਲੇਖਕ ਹੀ ਨਹੀਂ ਸਗੋਂ ਲੋਕ-ਪੱਖੀ ਮਾਰਕਸਵਾਦੀ ਲੇਖਕ ਵੀ ਸਨ। ਮਾਂ ਬੋਲੀ ਪੰਜਾਬੀ ਦੇ ਹਰ ਮੋਰਚੇ ਤੇ ਜੂਝਣ ਵਾਲੇ ਨਿਧੜਕ ਸਿਪਾਹੀ ਸਨ।

ਪੰਜਾਬੀ ਦੇ 'ਬਾਬਾ ਬੋਹੜ'ਕਰਕੇ ਜਾਣੇ ਜਾਂਦੇ ਪ੍ਰਸਿੱਧ ਲੇਖਕ ਸ੍ਰ. ਸੰਤ ਸਿੰਘ ਸੇਖੋਂ ਦੇ ਸਾਗਿਰਦੇ-ਆਜਮ, ਪੰਜਾਬੀ ਐਮ. ਏ. ਦੇ ਪਹਿਲੇ ਪੂਰ ਦੇ ਪ੍ਰਥਮ ਦਰਜੇ ਦੇ ਵਿਦਿਆਰਥੀ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਜਦੋਂ ਵਿਦਿਆਰਥੀ ਜੀਵਨ 'ਚੋਂ ਅਗਲੇ ਪੜਾਅ ਅਧਿਆਪਨ ਖੇਤਰ ਵਿਚ ਪ੍ਰਵੇਸ਼ ਕੀਤਾ, ਤਿੱਖੀ ਚਾਲੇ ਚੱਲਦਿਆਂ ਆਪ ਕਰੀਬ ਇੱਕ ਦਰਜਨ ਪੁਸਤਕਾਂ ਲਿਖ ਚੁੱਕੇ ਸਨ, ਭਰ ਜੁਆਨੀ ਵਿਚ ਛੇ ਫੁੱਟੇ ਦਰਸ਼ਨੀ ਜੁਆਨ ਅਤੇ ਮਨ ਕਰਕੇ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਕਸੇਲ ਜੀ ਨਾਲ ਹੋਣੀ ਨੇ ਇੱਕ ਕੋਝਾ ਮਜ਼ਾਕ ਕੀਤਾ, 36 ਵਰ੍ਹਿਆਂ ਦੀ ਉਮਰ ਵਿਚ ਆਪ ਦੇ ਦੋਵੇਂ ਨੇਤ੍ਰਾਂ ਦੀ ਜੋਤ ਚਲੀ ਗਈ।ਪਰ ਆਪ ਨੇ ਹਾਰ ਨਹੀਂ ਮੰਨੀ। ਕੋਈ ਵੀ ਮੁਸੀਬਤ ਕਸੇਲ ਜੀ ਵਰਗੇ ਕਰਮ-ਯੋਗੀਆਂ ਨੂੰ ਹਰਾ ਨਹੀਂ ਸਕੀ।ਇਹ ਗੱਲ ਕਿਸੇ ਕਰਾਮਾਤ ਤੋਂ ਘੱਟ ਨਹੀਂ ਕਿ ਆਪ ਨੇ ਸੁਨੇਤ੍ਰ ਹੁੰਦਿਆਂ ਇੱਕ ਦਰਜਨ ਪੁਸਤਕਾਂ ਲਿਖੀਆਂ, ਪਰ ਦੋਵਾਂ ਨੇਤ੍ਰਾਂ ਦੀ ਜੋਤ ਬੁੱਝ ਜਾਣ ਉਪਰੰਤ ਅੰਤਰ ਜੋਤ ਦੇ ਪ੍ਰਕਾਸ਼ ਵਿਚ ਕਰੀਬ ਪੰਜ ਦਰਜਨ ਪੁਸਤਕਾਂ ਦੀ ਰਚਨਾ ਕੀਤੀ। ਪ੍ਰੋ. ਪੂਰਨ ਸਿੰਘ ਦੀ ਸਮੁੱਚੀ ਅੰਗਰੇਜੀ ਕਵਿਤਾ ਕਰੀਬ 26 ਪੁਸਤਕਾਂ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ 'ਆਤਮਾ ਦੀ ਕਵਿਤਾ' ਲਿਖ ਕੇ ਪ੍ਰੋ. ਪੂਰਨ ਸਿੰਘ ਨੂੰ 'ਪੰਜਾਬ ਦਾ ਟੈਗੋਰ' ਲਿਖਦੇ ਹਨ ਅਤੇ ਵਰਤਮਾਨ ਪੰਜਾਬੀ ਲੇਖਕ ਜਗਤ ਵਿਚ ਕਸੇਲ ਜੀ 'ਪੰਜਾਬੀ ਦਾ ਮਿਲਟਨ' ਕਹਿ ਕੇ ਸਤਿਕਾਰੇ ਜਾਂਦੇ ਸਨ।

ਪ੍ਰੋ. ਕਿਰਪਾਲ ਸਿੰਘ ਕਸੇਲ 'ਅਭਿਨੰਦਨ ਗ੍ਰੰਥ' ਦੇ ਲੇਖ ਸੰਗ੍ਰਹਿ ਵਿਚ ਕੋਈ ਲੇਖਕ ਆਪ ਨੂੰ ਅੰਦਰਲੀ ਜੋਤ ਦਾ ਚਮਤਕਾਰ' ਲਿਖ ਰਿਹਾ ਹੈ।ਕੋਈ 'ਪੰਜਾਬੀ ਸਾਹਿਤ ਦਾ ਸੂਰਜ', 'ਤੀਸਰੇ ਨੇਤਰ ਦਾ ਧਨੀ', 'ਕਰਮਯੋਗੀ', 'ਪੱਥ ਪ੍ਰਦਰਸ਼ਕ', 'ਕਸੇਲ, ਮਿਲਟਨ ਹੋ ਗਿਆ', 'ਪੰਜਾਬੀ ਸਾਹਿਤ ਦਾ ਸ਼ਾਹ ਸਵਾਰ', 'ਸੋ ਜਨ ਬ੍ਰਹਮ ਸਰੂਪ ਹੈ' ਅਤੇ ਬਹੁਤ ਕੁਝ ਹੋਰ, ਅਨੰਤ ਗੁਣ ਹਨ, ਇਸ ਗੁਰ੍ਹ ਨਿਵਾਜੀ ਸਖ਼ਸੀਅਤ ਦੇ।ਪ੍ਰੋ. ਕਸੇਲ ਸਭ ਦੀ ਪਿਆਰੀ ਅਤੇ ਸਤਿਕਾਰੀ ਸਖਸ਼ੀਅਤ ਹੈ, 'ਸਭ ਕੋ ਮੀਤ ਹਮ ਆਪਨਾ ਕੀਨਾ। ਹਮ ਸਭਨਾ ਕੇ ਸਾਜਨ॥' ਗੁਰੂਵਾਕ ਅਨੁਸਾਰ ਆਪ ਦੇ ਮਿੱਤਰ ਹੀ ਮਿੱਤਰ ਹਨ, ਦੁਸ਼ਮਣ ਇੱਕ ਵੀ ਨਹੀਂ।ਆਪ ਜੀ ਦੀ ਜੀਵਨ ਭਰ ਦੀ ਕਮਾਈ, ਰਾਮ ਆਸ਼ਰਮ ਦੇ ਪਾਸ 'ਕਸੇਲ ਨਿਵਾਸ' ਜਾਂ ਕਹਿ ਲਈਏ ਕਿ 'ਕਸੇਲ ਸਿੱਖਿਆ ਆਸ਼ਰਮ' ਜਿੱਥੇ ਲੱਛਮੀ ਦੀ ਥਾਂ ਸਰਸਵਤੀ ਨਿਵਾਸ ਕਰਦੀ ਹੈ।ਭੀੜੀਆਂ ਗਲੀਆਂ 'ਚੋਂ ਲੰਘਕੇ ਖੁੱਲ੍ਹੇ ਦਿਲ ਵਾਲੇ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦਾ ਵੱਡਾ ਪੁਸਤਕ ਭੰਡਾਰ ਹੀ ਆਪਦਾ ਨਿਵਾਸ ਹੈ।ਕਸੇਲ ਜੀ ਦੇ ਨਿਵਾਜੇ ਸੁਘੜ ਸਾਗਿਰਦ ਪ੍ਰੋ. ਕਰਤਾਰ ਸਿੰਘ ਕਾਲੜਾ ਦੇ ਸ਼ਬਦਾਂ ਵਿਚ-

ਸ਼ਬਦ ਜਦ ਖੂਬਸੂਰਤ ਪਹਿਰਨ ਪਹਿਨੇ ਖਿਆਲ,
ਜੀਭ ਕਲਮਾਂ ਸਚ ਦਾ ਪੜ੍ਹਦੀ ਹੈ ਤਾਂ ਉਪਜੇ ਕਸੇਲ।
ਬੇਸ਼ਕੀਮਤ ਅਮਲ ਦੇ ਮੋਤੀ ਨੇ ਉਸ ਦੀ ਰੂਹ ਵਿਚ,
ਸੋਚ ਉਹ ਮੋਤੀ ਜਦੋਂ ਫੜਦੀ ਹੈ ਤਾਂ ਉਪਜੇ ਕਸੇਲ।

ਬੇਸ਼ਕ ਕਸੇਲ ਜੀ ਦੀਆਂ ਰਚਨਾਵਾਂ ਜਿੰਨੀ ਲੰਬੀ ਸੂਚੀ ਹੀ ਆਪ ਨੂੰ ਮਿਲੇ ਸਨਮਾਨਾਂ ਦੀ ਹੈ, ਜਿਵੇਂ ਸ੍ਰੋਮਣੀ ਸਾਹਿਤਕਾਰ, ਪੰਜਾਬੀ ਯੂਨੀਵਰਸਿਟੀ ਵਲੋਂ ਜੀਵਨ ਫੈਲੋ ਉਤੇ ਆਨਰੇਰੀ ਡਾਕਟਰੇਟ, ਪੰਜਾਬ ਸਰਕਾਰ ਵਲੋਂ ਪੰਜਾਬ ਗੌਰਵ ਆਦਿ ਅਨੇਕਾਂ ਸਨਮਾਨ ਹਨ, ਪਰ ਕਸੇਲ ਜੀ ਸਭ ਸਨਮਾਨਾਂ ਤੋਂ ਮਹੱਤਵਪੂਰਣ ਸਮਝਦੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕੰਵਲਾਂ ਤੇ ਪ੍ਰਾਪਤ 'ਸਾਹਿਤ ਰਤਨ'।

ਪ੍ਰੋ. ਕਸੇਲ ਜੀ ਦਾ ਇਕ ਹੋਰ ਵਿਲੱਖਣ ਗੁਣ ਹੈ ਕਿ ਆਪ ਤਰਕਸ਼ੀਲ ਮਾਰਕਸਵਾਦੀ ਵਿਚਾਰਧਾਰਾ ਵਾਲੇ ਹੁੰਦੇ ਹੋਏ ਗੁਰਮਤਿ ਗਾਡੀ ਰਾਹ ਦੇ ਸਰਧਾਲੂ ਗੁਰਸਿੱਖ ਵੀ ਹਨ।ਇਸ ਪਖ ਨੂੰ ਕੁਝ ਹੋਰ ਸਪੱਸ਼ਟ ਕਰਨ ਲਈ ਡਾ. ਐਸ. ਤਰਸੇਮ ਦੇ ਸ਼ਬਦ ਵਧੇਰੇ ਸਾਰਥਕ ਜਾਪਦੇ ਹਨ:

" ਪ੍ਰੋ. ਕਸੇਲ ਦੇ ਮੱਥੇ ਵਿਚ ਮਾਰਕਸ ਬੈਠਾ ਹੈ।ਦਿਲ ਵਿਚ ਸਤਿਗੁਰੂ ਰਾਮ ਸਿੰਘ ਜੀ। ਉਸ ਦੀ ਪਿੱਠ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਥਾਪੜਾ ਹੈ।ਮਾਰਕਸਵਾਦ ਦੀ ਗੁੜ੍ਹਤੀ ਤਾਂ ਉਸ ਦੇ ਤਾਏ ਗਦਰੀ

ਬਾਬੇ ਹਰਨਾਮ ਸਿੰਘ ਤੋਂ ਮਿਲ ਗਈ ਸੀ। 1937-38 ਤੋਂ ਬਾਬਾ ਸੋਹਣ ਸਿੰਘ ਭਕਨਾ, ਸੰਤ ਬਾਬਾ ਵਸਾਖਾ ਸਿੰਘ, ਬਾਬਾ ਕੇਸਰ ਸਿੰਘ ਠਠਗੜ੍ਹ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਦੇ ਮੇਲ-ਮਿਲਾਪ ਅਤੇ ਮਾਰਕਸਵਾਦੀ ਸਾਹਿਤ ਪੜ੍ਹਨ ਦੀ ਚੇਟਕ ਨੇ ਉਸ ਨੂੰ ਇਤਿਹਾਸਕ ਭੌਤਿਕਵਾਦ ਦੇ ਐਸਾ ਲੜ ਲਾਇਆ ਕਿ ਇਹ ਰੰਗ ਉਸ ਦੀ ਪੁਸਤਕ 'ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ' ਵਿਚ ਸਿਰ ਚੜ੍ਹ ਕੇ ਬੋਲ ਪਿਆ। ਪੜ੍ਹਨ ਲਿਖਣ ਦੇ ਸ਼ੌਕ ਨੇ ਉਸ ਨੂੰ ਖੱਬੀ ਸਰਗਰਮ ਸਿਆਸਤ ਦੀ ਥਾਂ ਸਾਹਿਤ ਆਲੋਚਨਾ ਅਤੇ ਸਾਹਿਤ ਸਿਰਜਣ ਨਾਲ ਜੋੜ ਦਿੱਤਾ।

ਪਾਠਕ ਸੋਚਣਗੇ ਕਿ ਜਿਸ ਦੇ ਮਸਤਕ ਵਿਚ ਮਾਰਕਸ ਸੀ, ਉਸ ਦੇ ਦਿਲ ਵਿਚ ਸਤਿਗੁਰੂ ਰਾਮ ਸਿੰਘ ਭਲਾ ਕਿਵੇਂ ਦਾਖਲ ਹੋ ਗਿਆ। ਪਿਆਰੇ ਪਾਠਕੋ! ਇਹ ਗੱਲ ਸੰਸਕਾਰਾਂ ਦੀ ਹੈ। ਸੰਸਕਾਰ ਬੜੇ ਪ੍ਰਬਲ ਹੁੰਦੇ ਹਨ। ਪਿਤਾ ਸ. ਗੰਗਾ ਸਿੰਘ ਦਾ ਸਾਇਆ ਕਸੇਲ ਨੂੰ ਮਾਣਣ ਦਾ ਅਵਸਰ ਹੀ ਨਾ ਪ੍ਰਾਪਤ ਹੋਇਆ। ਹਾਂ, ਉਨ੍ਹਾਂ ਦੀਆਂ ਇਕੱਤਰ ਕੀਤੀਆਂ ਅਤੇ ਪੜ੍ਹੀਆਂ ਕਿਤਾਬਾਂ ਦੇ ਦੋ ਟਰੰਕ ਕਿਰਪਾਲ ਸਿੰਘ ਨੂੰ ਪਿਊ ਦੇ ਦਿੱਤੇ ਖਜ਼ਾਨੇ ਵਜੋਂ ਮਾਤਾ ਮਹਿੰਦਰ ਕੌਰ ਜੀ ਤੋਂ ਮਿਲੇ। ਧਰਮ, ਦਰਸ਼ਨ, ਸਿੱਖੀ ਅਤੇ ਹੋਰ ਪਤਾ ਨਹੀਂ ਕੀ ਕੀ ਕਿਰਪਾਲ ਸਿੰਘ ਨੂੰ ਇਨ੍ਹਾਂ ਕਿਤਾਬਾਂ ਰਾਹੀਂ ਅੰਮ੍ਰਿਤ ਰੂਪ ਵਿਚ ਮਿਲਿਆ। ਮਾਂ ਅਤੇ ਦਾਦੀ ਦੀ ਧਾਰਮਿਕ ਬਿਰਤੀ ਵੀ ਉਸ ਨੂੰ ਪਰਮਾਰਥ ਦੇ ਇਸ ਮਾਰਗ 'ਤੇ ਤੋਰਨ ਲਈ ਪ੍ਰੇਰਦੀ ਰਹੀ। ਸਿੱਟੇ ਵਜੋਂ ਵੱਡਾ ਹੋਕੇ ਕਿਰਪਾਲ ਸਿੰਘ ਕਸੇਲ ਸਾਹਿਤ ਆਲੋਚਨਾ ਵਿਚ ਤਾਂ ਮਾਰਕਸਵਾਦੀ ਬਣਿਆ ਰਿਹਾ, ਪਰ ਉਸ ਦੀ ਜੀਵਨ ਜਾਚ ਭੈਣੀ ਸਾਹਿਬ ਨਾਲ ਜਾ ਜੁੜੀ। ਸਤਿਗੁਰੂ ਜਗਜੀਤ ਸਿੰਘ ਉਸਦੇ ਇਸ਼ਟ ਦੇਵ ਬਣ ਗਏ। ਹੁਣ ਕੋਈ ਵੀ ਕੰਮ ਦਾ ਸ੍ਰੀ ਗਣੇਸ਼ ਕਰਨਾ ਹੋਵੇ, ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਉਸ ਲਈ ਇਹ ਸੰਭਵ ਹੀ ਨਹੀਂ ਸੀ। 'ਜੈਸਾ ਸਤਿਗੁਰੂ ਸੁਣੀਦਾ' ਅਤੇ ਚਾਲੀਸਾ: ਸਤਿਗੁਰੂ ਜਗਜੀਤ ਸਿੰਘ' ਸਤਿਗੁਰਾਂ ਦੀ ਲੀਲ੍ਹਾ ਦੇ ਹੀ ਕਾਵਿ ਪ੍ਰਵਚਨ ਹਨ। ਅੱਜ ਦੀ ਅਰਾਜਕਤਾਵਾਦੀ ਪੰਜਾਬੀ ਕਵਿਤਾ ਦੀ ਦੁਨੀਆਂ ਵਿਚ 'ਪ੍ਰਬੰਧ-ਕਾਵਿ ਰਚਨਾ, ਕਸੇਲ ਦੀ ਨਜ਼ਰ ਵਿਚ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦਾ ਹੀ ਸਿੱਟਾ ਹੈ।'

ਪੰਜਾਬੀ ਸਾਹਿਤ ਵਾਂਗ ਹੀ ਨਾਮਧਾਰੀ ਸਮਾਜ ਵਿਚ ਵੀ ਕਸੇਲ ਜੀ ਕਿਸੇ ਜਾਣ-ਪਹਿਚਾਣ ਦੇ ਮੁਥਾਜ ਨਹੀਂ। ਪਰ ਕਸੇਲ ਜੀ ਦਾ ਨਾਮਧਾਰੀ ਸਮਾਜ ਦਾ ਇੱਕ ਅੰਗ ਬਣ ਜਾਣ ਦਾ ਲੰਮਾ ਇਤਿਹਾਸ ਹੈ। ਆਪ ਨੇ ਬੇਸ਼ੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਵੀ ਕੀਤੇ ਸਨ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਦਸਤਾਰਬੰਦੀ ਸਮਾਗਮ ਸਮੇਂ 10 ਸਤੰਬਰ, 1959 ਈ. ਨੂੰ ਆਪ ਪਹਿਲੀ ਵਾਰ ਨਾਮਧਾਰੀ ਦੀਵਾਨ ਵਿਚ ਕੁਝ ਪੰਜਾਬੀ ਲੇਖਕਾਂ ਨਾਲ ਆਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੀ ਵਾਰ ਦਰਸ਼ਨ ਕੀਤੇ ਤਾਂ ਜਿਵੇਂ ਅੰਦਰੋਂ ਤਾਰਾਂ ਜੁੜ ਗਈਆਂ। ਪਰ ਇੱਕ ਨਿਕਟਤਾ ਗੁਰੂ-ਸਿੱਖ ਦੇ ਰੂਪ ਵਿਚ ਉਸ ਵੇਲੇ ਬਣੀ, ਜਦੋਂ ਕਸੇਲ ਜੀ ਸੀ. ਐਮ. ਸੀ. ਹਸਪਤਾਲ ਵਿਚ ਨੇਤ੍ਰ ਰੋਗ ਨਾਲ ਸੰਘਰਸ਼ ਕਰ ਰਹੇ ਜੇਰੇ ਇਲਾਜ ਸਨ। ਕਸੇਲ ਜੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫ਼ਰ' ਵਿਚ ਲਿਖਦੇ ਹਨ-"ਸੰਨ 1964 ਵਿਚ ਡਾ. ਸਾਈਮਨ ਵਰੱਗੀਜ਼, ਸੀ.ਐਮ. ਸੀ. ਹਸਪਤਾਲ ਵਿਚ ਨੇਤਰ ਵਿਭਾਗ ਦੇ ਮੁਖੀ ਨੇ ਮੈਨੂੰ ਅੰਦਰ ਲਿਜਾ ਕੇ, ਮੇਰੀਆਂ ਅੱਖਾਂ ਦਾ ਮੁਆਇਨਾ ਕੀਤਾ, ਖਾਸ ਮਸ਼ੀਨਾਂ ਦੁਆਰਾ ਜਾਂਚ ਪੜਤਾਲ ਕੀਤੀ ਤਾਂ ਉਹ ਇਕਦਮ ਗੰਭੀਰ ਹੋ ਗਏ। ਕਹਿਣ ਲੱਗੇ, 'ਫਿਕਰ ਕਰਨ ਦੀ ਕੋਈ ਬਾਤ ਨਹੀਂ', ਪਰ ਕੁਝ ਲੰਮਾ ਸਮਾਂ ਇਲਾਜ ਚੱਲੇਗਾ। ਤੁਸੀ ਕੋਈ ਫਿਕਰ ਨਹੀਂ ਕਰਨਾ ਹੈ ਜੀ। ਬਸ ਇਹ ਸੀ ਮੇਰੀਆਂ ਅੱਖਾਂ ਦੇ ਰੋਗ ਦਾ ਆਰੰਭ, ਜਿਸਨੇ ਮਾਹਿਰ ਡਾਕਟਰਾਂ ਵਲੋਂ ਕੀਤੇ ਗਏ ਇਲਾਜ ਉਪਰੰਤ ਵੀ ਮੈਨੂੰ ਦ੍ਰਿਸ਼ਟੀਵਾਨ ਤੋਂ ਸਹਿਜੇ-ਸਹਿਜੇ ਨੇਤਰਹੀਣ ਬਣਾ ਦਿੱਤਾ। ਮੇਰੀ ਨਿਗ੍ਹਾ ਸਹਿਜੇ-ਸਹਿਜੇ ਘਟਦੀ ਜਾ ਰਹੀ ਸੀ, ਮੇਰੇ ਨਾਲ ਮੇਰੇ ਪਰਿਵਾਰ ਨੂੰ ਵੀ ਬੜੀ ਚਿੰਤਾ ਸੀ। ਇਹ ਇੱਕ ਤਰਾਂ ਨਾਲ ਅਨਿਸ਼ਚਿਤਤਾ ਦਾ ਦੌਰ ਸੀ, ਜਿਸਨੇ ਮੈਨੂੰ ਪੂਰੀ ਤਰਾਂ ਮਾਨਸਿਕ ਤੌਰ 'ਤੇ ਘੇਰਿਆ ਹੋਇਆ ਸੀ। ਅਜਿਹੀ ਹਾਲਤ ਵਿਚ ਹੀ ਹਸਪਤਾਲ 'ਚ ਮੇਰੇ ਉੱਤੇ ਇੱਕ ਅਪਾਰ ਕਿਰਪਾ ਹੋਈ। ਉਹ ਸੀ ਹਸਪਤਾਲ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੇਰਾ ਹਾਲ-ਚਾਲ ਪੁੱਛਣ ਆਉਣਾ। ਹਾਲ ਚਾਲ ਕੀ, ਉਹ ਤਾਂ ਜੀਵਨ ਦੇ ਇਸ ਰਣਖੇਤਰ ਵਿਚ ਜਿਸ ਵਿਚ ਮੈਂ ਇੱਕ ਭੀਸ਼ਣ ਰੋਗ ਨਾਲ ਗੁਥਿਆ ਘੋਲ ਕਰ ਰਿਹਾ ਸਾਂ, ਵਿਚ ਮੇਰੀ ਢਾਲ ਬਣ ਕੇ ਆਏ। ਸ੍ਰੀ ਸਤਿਗੁਰੂ ਜੀ ਮੇਰੇ ਕੋਲ ਆ ਕੇ ਖੜੇ ਸਨ ਤਾਂ ਮੈਂ ਉਹ ਮਾਲਾ ਜੋ ਕਦੀ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਲੇਖਕਾਂ ਦੀ ਪੰਜਾਬੀ ਕਾਨਫਰੰਸ ਤੋਂ ਪਿਛੋਂ ਮੈਨੂੰ ਬਖਸ਼ੀ ਸੀ, ਉਹ ਮੇਰੇ ਕੋਲ ਸੀ। ਮੈਂ ਅਰਜ਼ ਕੀਤੀ, 'ਸੱਚੇ ਪਾਤਸ਼ਾਹ ਆਹ ਮਾਲਾ ਤਾਂ ਤੁਸਾਂ ਮੈਨੂੰ ਬਖਸ਼ੀ ਸੀ, ਮੈਨੂੰ ਅਗਲਾ ਮਾਰਗ ਵੀ ਦੱਸ ਦਿਉ।' ਆਪ ਜੀ ਨੇ ਨਾਲ ਆਏ ਇਕ ਸੂਬਾ ਜੀ ਨੂੰ ਹੁਕਮ ਦਿੱਤਾ, ਪ੍ਰੋ. ਕਸੇਲ ਜੀ ਨੂੰ ਭਜਨ ਦਸ ਦਿਉ।' ਸੂਬਾ ਜੀ ਨੇ ਮੇਰੇ ਦੋਵਾਂ ਕੰਨਾਂ ਵਿਚ ਗੁਰਮੰਤ੍ਰ ਦਾ ਨਾਮ-ਨਾਦ ਸੁਣਾ ਦਿੱਤਾ ਅਤੇ ਮੇਰੀ ਅਵਸਥਾ ਕੁਝ ਅਜਿਹੀ ਅਡੋਲ ਹੋ ਗਈ, ਜਿਸਦਾ ਵਰਨਣ ਸ੍ਰੀ ਸੁਖਮਨੀ ਸਾਹਿਬ ਵਿਚ ਆਉਂਦਾ ਹੈ:

ਜਿਉ ਮੰਦਰ ਕਉ ਥਾਮੈ ਥੰਮਨੁ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

ਗੁਰਮੰਤ੍ਰ ਨੇ ਮੇਰੇ ਮਨ ਦੇ ਡੋਲਦੇ ਜਹਾਜ ਨੂੰ ਅਡੋਲ ਕਰ ਦਿੱਤਾ ਅਤੇ ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਇਲਾਜ ਭਾਵੇਂ ਸੀ. ਐਮ. ਸੀ. ਹਸਪਤਾਲ ਵਿਚ ਚੱਲ ਰਿਹਾ ਸੀ, ਪਰ ਅੱਖਾਂ ਦੇ ਉਸੇ ਭਾਗ ਵਿਚ ਮੁੜ ਮੁੜ ਖੂਨ ਦੇ ਕਲਾਟ ਆ ਰਹੇ ਸਨ। ਫਿਰ ਦੂਜੀ ਅੱਖ ਨੂੰ ਵੀ ਇਸੇ ਰੋਗ ਨੇ ਆ ਗ੍ਰਸਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਦੋਂ ਮੇਰੀ ਇਸ ਸਥਿਤੀ ਦਾ ਪਤਾ ਲੱਗਿਆ ਤਾਂ ਉਹ ਮੈਨੂੰ ਆਪਣੇ ਪਾਸ ਸ੍ਰੀ ਜੀਵਨ ਨਗਰ ਲੈ ਗਏ। ਜਿੱਥੇ ਉਨ੍ਹਾਂ ਦੇ ਨਿਜੀ ਵੈਦ ਡਾਕਟਰ ਤ੍ਰਿਲੋਕ ਸਿੰਘ ਨੇ ਮੇਰਾ ਕੁਦਰਤੀ ਇਲਾਜ ਪ੍ਰਣਾਲੀ ਦੁਆਰਾ ਇਲਾਜ ਸ਼ੁਰੂ ਕਰ ਦਿੱਤਾ। ਭਾਵੇਂ ਕੁਦਰਤੀ ਇਲਾਜ ਪ੍ਰਣਾਲੀ ਕਾਰਨ ਮੇਰੇ ਸਰੀਰ ਅੰਦਰ ਕਮਜ਼ੋਰੀ ਆ ਗਈ ਸੀ, ਪਰ ਮਾਨਸਿਕ ਤੌਰ 'ਤੇ ਮੈਂ ਚੜ੍ਹਦੀ ਕਲਾ ਵਿਚ ਸਾਂ। ਸਤਿਗੁਰੂ ਜੀ ਨੇ ਮੈਨੂੰ ਆਤਮਿਕ ਸ਼ਕਤੀ ਪ੍ਰਦਾਨ ਕਰ ਦਿੱਤੀ ਸੀ। ਕੁਦਰਤੀ ਇਲਾਜ ਨਾਲ ਮੇਰੀ ਨਿਗ੍ਹਾ ਵਿਚ ਤਾਂ ਸੁਧਾਰ ਨਾ ਹੋ ਸਕਿਆ, ਪਰ ਜਿਹੜਾ ਖੂਨ ਬਾਰ-ਬਾਰ ਅੱਖਾਂ ਵਿਚ ਆਉਂਦਾ ਸੀ, ਉਹ ਬੰਦ ਹੋ ਗਿਆ। ਢਾਈ ਤਿੰਨ ਮਹੀਨਿਆਂ ਦੇ ਇਲਾਜ ਪਿੱਛੋਂ ਮੈ ਵਾਪਸ ਲੁਧਿਆਣੇ ਆਪਣੇ ਘਰ ਆ ਗਿਆ।"

ਇਹ ਸੀ ਇੱਕ ਸਬੰਧ ਕਸੇਲ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜੋ ਨਿੱਜੀ ਸਾਂਝ ਦਾ ਬਣਿਆ। ਸਤਿਗੁਰੂ ਜਗਜੀਤ ਸਿੰਘ ਜੀ ਤਾਂ ਕਿਸੇ ਸੱਤ ਬਿਗਾਨੇ ਨਾਲ ਵੀ ਕੋਈ ਨਾ ਕੋਈ ਸਾਂਝਾਂ ਦੀ ਤੰਦ ਲੱਭ ਹੀ ਲੈਂਦੇ ਸਨ, ਪਰ ਇਥੇ ਤਾਂ ਸਾਰਾ ਤਾਣਾ ਪੇਟਾ ਹੀ ਸਾਂਝ ਦਾ ਸੀ-ਦੇਸ਼ ਭਗਤੀ ਦੀ ਸਾਂਝ, ਮਾਂ ਬੋਲੀ ਦੀ ਸਾਂਝ, ਅਤੇ ਇਸ ਤੋਂ ਵੀ ਅੱਗੇ ਬਣ ਚੁੱਕੀ ਸੀ-ਆਤਮਾ ਦੀ, ਸਿੱਖੀ ਦੀ ਸਾਂਝ। ਪ੍ਰੇਮ, ਭਗਤੀ ਸ਼ਰਧਾ ਅਤੇ ਸਮਰਪਣ ਜਦੋਂ ਕਸੇਲ ਜੀ ਦੇ ਹਿਰਦੇ 'ਚੋਂ ਕਵਿਤਾ ਬਣ ਨਿਰਮਲ ਫੁਹਾਰੇ ਵਾਂਗ ਫੁੱਟਿਆ ਤਾਂ 'ਜੈਸਾ ਸਤਿਗੁਰ ਸੁਣੀਦਾ' ਪੁਸਤਕ ਦਾ ਰੂਪ ਧਾਰ ਗਿਆ।

ਕਸੇਲ ਜੀ ਨੇ ਕਦੇ ਆਪਣੇ ਸਿਰ ਕੋਈ ਕਰਜ਼ ਰਹਿਣ ਨਹੀਂ ਦਿੱਤਾ। ਸਗੋਂ ਜੀਵਨ ਭਰ ਬਣਦਾ ਹਰ ਫਰਜ਼ ਜੀ-ਜਾਨ ਨਾਲ

ਨਿਭਾਇਆ।ਆਪਣੇ ਵਡੇਰਿਆ ਗਦਰੀ ਬਾਬਿਆਂ ਦੇ ਕਾਰਨਾਮੇ ਲਿਖ ਕੇ ਦੇਸ ਭਗਤੀ ਦਾ ਕਰਜ ਉਤਾਰਿਆ।ਆਪਣੇ ਅਧਿਆਪਕਾਂ, ਉਸਤਾਦਾਂ ਤੋਂ ਪ੍ਰਾਪਤ ਗਿਆਨ ਜੀਵਨ ਭਰ ਦੋਵੇਂ ਹੱਥੀ ਵੰਡਿਆ। ਕਰੀਬ ਡੇ ਦਰਜਨ ਪੁਸਤਕਾਂ ਮਾਂ ਬੋਲੀ ਪੰਜਾਬੀ ਦੀ ਝੋਲੀ ਪਾਈਆਂ।ਹੁਣ ਜੀਵਨ ਦੇ ਨੌਵੇਂ-ਦਸਵੇਂ ਦਹਾਕੇ ਵਿਚ 'ਤਵਾਰੀਖ ਸੰਤ ਖਾਲਸਾ' ਗੁਰ ਇਤਿਹਾਸ ਤਿੰਨ ਭਾਗਾਂ ਵਿਚ ਕਰੀਬ ਚੌਵੀ ਸੌ ਪੰਨੇ ਲਿਖ ਕੇ ਜੋ ਮਹਾਨ ਸੇਵਾ ਕੀਤੀ ਹੈ, ਇਹ ਕੋਈ ਕਰਜ ਲਾਹੁਣ ਦੇ ਉਦੇਸ਼ ਨਾਲ ਨਹੀਂ, ਸਗੋਂ ਗੁਰੂ ਭਗਤੀ, ਸ਼ਰਧਾ ਅਤੇ ਸਮਰਪਣ ਭਾਵਨਾ ਨਾਲ ਕੀਤੀ ਹੈ।'ਤਵਾਰੀਖ ਸੰਤ ਖਾਲਸਾ' ਭਾਗ ਪਹਿਲਾ ਵਿਚ ਸਤਿਗੁਰੂ ਨਾਨਕ ਦੇਵ ਜੀ ਤੋਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੱਕ ਦੇ ਸੰਖੇਪ ਵੇਰਵੇ ਹਨ; ਅਠਾਰਵੀਂ ਸਦੀ ਵਿਚ ਸਿੱਖਾਂ ਦਾ ਗੌਰਵਮਈ ਸੰਘਰਸ਼, ਬਾਬਾ ਬੰਦਾ ਬਹਾਦਰ ਦੇ ਜੀਵਨ ਵੇਰਵੇ, ਸ਼ਹਾਦਤ, ਦੋ ਘੱਲੂਘਾਰੇ, ਸਿਖ ਮਿਸਲਾਂ ਦਾ ਇਤਿਹਾਸ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਸ਼ਕਤੀਸ਼ਾਲੀ ਖਾਲਸਾ ਰਾਜ; ਖਾਲਸਾ ਰਾਜ ਵਿਚ ਆਪਸੀ ਫੁੱਟ, ਕਤਲੋਗਾਰਦ, ਅੰਗਰੇਜ਼ਾਂ ਅਤੇ ਸਿੱਖਾਂ ਦੀਆਂ ਲੜਾਈਆਂ, ਪੰਜਾਬ ਦੀ ਬਰਤਾਨਵੀ ਹਕੂਮਤ ਦਾ ਗੁਲਾਮ ਹੋਣਾ।ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਵੇਰਵੇ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਖਾਲਸੇ ਦੀ ਪੁਨਰ ਸਥਾਪਨਾ, ਜੰਗ-ਏ-ਆਜ਼ਾਦੀ ਦੇ ਸੰਘਰਸ਼ ਦਾ ਆਰੰਭ, ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ, ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਪ੍ਰਮੁੱਖ ਸੂਬਿਆਂ ਦੀ ਜਲਾਵਤਨੀ-ਨਾਮਧਾਰੀਆਂ ਤੇ ਬਰਤਾਨਵੀ ਹਕੂਮਤ ਦਾ ਦਮਨ-ਚੱਕਰ, ਅਤਿ ਸੰਕਟ ਦੇ ਸਮੇਂ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਸੁਯੋਗ ਅਗਵਾਈ। ਸਤਿਗੁਰੂ ਰਾਮ ਸਿੰਘ ਜੀ ਪਾਸ ਸਮੁੰਦਰੋਂ ਪਾਰ ਸਿੰਘਾਂ ਦਾ ਪਹੁੰਚਣਾ ਅਤੇ ਹੁਕਮਨਾਮੇ ਲਿਆਉਣੇ ਆਦਿ 1906 ਈ. ਤੱਕ ਦੇ ਸਾਰੇ ਇਤਿਹਾਸ ਦਾ ਵਿਸਤ੍ਰਿਤ ਵਰਨਣ ਪਹਿਲੇ ਭਾਗ ਵਿਚ ਅੰਕਿਤ ਹੈ।

ਦੂਸਰੇ ਭਾਗ ਵਿਚ 1906 ਈ. ਤੋਂ 1959 ਈ. ਤੱਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਤਾ ਕਾਲ ਦੇ ਵੇਰਵੇ ਅਤੇ ਨਾਲ-ਨਾਲ ਸਮਕਾਲੀ ਪ੍ਰਸਥਿਤੀਆਂ ਦਾ ਬਾਖੂਬੀ ਵਰਨਣ ਕੀਤਾ ਗਿਆ ਹੈ।ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਮਾਜ ਦਾ ਆਜ਼ਾਦੀ ਸੰਗਰਾਮ ਵਿਚ ਭਰਪੂਰ ਯੋਗਦਾਨ, ਅਮਨ ਅਤੇ ਸਾਂਝੀਵਾਲਤਾ ਦਾ ਸੰਦੇਸ਼ ਦੇਣ ਲਈ ਅਮਨ ਕਾਨਫਰੰਸਾਂ, ਮਾਂ ਬੋਲੀ ਪੰਜਾਬੀ ਦੇ ਵਿਕਾਸ ਲਈ ਪੰਜਾਬੀ ਕਾਨਫਰੰਸਾਂ, ਗੁਰਮਤਿ ਸੰਗੀਤ ਸੰਮੇਲਨ, ਨਾਮ ਬਾਣੀ ਦੇ ਮਹਾਨ ਯੱਗ, ਵਿਦੇਸ਼ਾਂ ਵਿਚ ਸਿੱਖੀ ਪ੍ਰਚਾਰ, ਦੇਸ ਦੀ ਵੰਡ ਤੋਂ ਪਹਿਲੋਂ ਸਿੱਖਾਂ ਨੂੰ ਸੁਚੇਤ ਕਰਨਾ, ਰਾਵੀਓਂ ਪਾਰ ਹੋ ਜਾਣ ਲਈ ਆਖਣਾ, ਫਿਰਕੂ ਹਨੇਰੀ ਸਮੇਂ ਵੀ ਨਾਮਧਾਰੀ ਸਿੱਖਾਂ ਵਲੋਂ ਕਿਸੇ ਇੱਕ ਵੀ ਮੁਸਲਮਾਨ ਦਾ ਜਾਨੀ-ਮਾਲੀ ਨੁਕਸਾਨ ਨਾ ਕਰਨਾ, ਸਗੋਂ ਮੁਸਲਮਾਨ ਕਾਫਲਿਆਂ ਦੀ ਜਥਾ-ਸ਼ਕਤ ਸੇਵਾ ਕਰਨੀ, ਉਜੜਿਆਂ ਨੂੰ ਵਸਾਉਣਾ ਅਤੇ ਆਪਣੇ ਹੀ ਆਜ਼ਾਦ ਦੇਸ਼ ਦੀ ਸਰਕਾਰ ਵਲੋਂ ਖੜੀਆਂ ਕੀਤੀਆਂ ਸਮਸਿਆਵਾਂ ਨੂੰ ਸੁਲਝਾਉਣਾ ਆਦਿ ਸਾਰੇ ਵੇਰਵੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਘਰਸ਼ਮਈ ਜੀਵਨ 'ਤਵਾਰੀਖ ਸੰਤ ਖਾਲਸਾ ਭਾਗ-2' ਵਿਚ ਤੱਥ ਭਰਪੂਰ ਪੇਸ਼ ਕੀਤਾ ਗਿਆ ਹੈ।

'ਤਵਾਰੀਖ ਸੰਤ ਖਾਲਸਾ ਭਾਗ-3' ਵਿਚ 1959 ਤੋਂ 2012 ਈ. ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦਾ ਗੁਰ-ਇਤਿਹਾਸ ਕਸੇਲ ਜੀ ਨੇ ਬੜੀ ਸ਼ਰਧਾ ਅਤੇ ਭਗਤੀ ਭਾਵ ਨਾਲ ਲਿਖਿਆ ਹੈ।'ਆਦਿ ਕਥਨ' ਅਤੇ 'ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤਿਤਵ' ਇਕ ਕਿਸਮ ਦਾ ਸਮੁੱਚੇ ਤੀਸਰੇ ਭਾਗ ਦਾ ਸੰਖੇਪ ਸਾਰ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਧੀ ਸਦੀ ਤੋਂ ਕੁਝ ਵੱਧ ਵਰ੍ਹੇ ਅਗਵਾਈ ਕਰਦਿਆਂ ਨਾਮਧਾਰੀ ਪੰਥ ਨੂੰ ਬੁਲੰਦੀਆਂ ਤੇ ਪਹੁੰਚਾਇਆ, ਆਪ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਪੰਥ ਦਾ ਸਰਬਪੱਖੀ ਵਿਕਾਸ ਹੋਇਆ। ਇਸੇ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਨੂੰ ਕਸੇਲ ਜੀ ਨਾਮਧਾਰੀ ਪੰਥ ਦਾ ਸਵਰਣ-ਯੁਗ ਲਿਖਦੇ ਹਨ। 'ਤਵਾਰੀਖ ਸੰਤ ਖਾਲਸਾ' ਤਿੰਨ ਭਾਗਾਂ ਵਿਚ ਕਸੇਲ ਜੀ ਨੇ ਕਰੀਬ ਢਾਈ ਹਜਾਰ ਪੰਨੇ ਲਿਖੇ ਹਨ, ਜਿਨ੍ਹਾਂ ਵਿਚੋਂ ਬਾਰਾਂ ਸੌ ਪੰਨੇ ਭਾਗ ਤੀਸਰਾ ਦੇ ਹੀ ਹਨ। ਇੰਨਾ ਵੱਡਾ ਕਾਰਜ ਕਸੇਲ ਜੀ ਵਰਗੀ ਸਿਰੜੀ ਸ਼ਖਸੀਅਤ ਹੀ ਕਰ ਸਕਦੀ ਹੈ।

## ਜੋ ਆਇਆ ਸੋ ਚਲਸੀ



ਡਾ. ਸਰਨਜੀਤ ਸਿੰਘ ਸਪੁਤਰ ਪ੍ਰਧਾਨ ਹਰ ਭਜਨ ਸਿੰਘ ਜੀ ਆਪਣੀ ਸਵਾਸਾ ਦੀ ਪੂੰਜੀ ਪੂਰੀ ਕਰਕੇ 12 ਫਰਵਰੀ 2019 ਦਿਨ ਮੰਗਲਵਾਰ ਤਕਰੀਬਨ 11:30 ਸਵੇਰ ਕੁਝ ਦਿਨ ਬਿਮਾਰ ਰਹਿਕੇ ਗੁਰੂ ਚਰਨਾ ਵਿਚ ਜਾ ਬਿਰਾਜੇ। ਉਹਨਾਂ ਦੇ ਸਪੁਤਰ ਬਾਹਰ ਹੋਣ ਕਰਕੇ ਅੰਤਮ ਸਸਕਾਰ ਦਾ ਟਾਈਮ 14 ਫਰਵਰੀ 2019 ਵੀਰਵਾਰ 9 ਵਜੇ ਰਖਿਆ ਗਿਆ। 9 ਵਜੇ ਘਰ ਤੋਂ ਸਬਦ ਕੀਰਤਨ ਕਰਦੇ ਹੋਏ ਤਕਰੀਬਨ 10 ਵਜੇ ਸਸਕਾਰ ਕੀਤਾ ਗਿਆ। 15 ਫਰਵਰੀ 2019 ਦਿਨ ਸੁਕਰਵਾਰ 2 ਤੋਂ 3 ਵਜੇ ਸੂਬਾ ਸੰਦੀਪ ਸਿੰਘ ਜੀ ਉਹਨਾਂ ਘਰ ਕਥਾ ਕਰਨ ਦੀ ਕਿਰਪਾ ਕੀਤੀ। ਸਾਧ ਸੰਗਤ ਨੂੰ ਲੰਗਰ ਵਰਤਾਇਆ ਗਿਆ। 17 ਫਰਵਰੀ 2019 ਦਿਨ ਐਤਵਾਰ ਡਾਕਟਰ ਜੀ ਦੀ ਯਾਦ ਵਿਚ ਨਾਮਧਾਰੀ ਧਰਮਸ਼ਾਲਾ ਸਕੂਲ ਬਾਜਾਰ ਵਿਖੇ 2 ਤੋਂ 3 ਵਜੇ ਤਕ ਸੂਬਾ ਸੰਦੀਪ ਸਿੰਘ ਜੀ ਨੇ ਜਥੇ ਸਮੇਤ ਦੀਵਾਨ ਲਾਉਣ ਦੀ ਕਿਰਪਾ ਕੀਤਾ। ਉਪਰੰਤ ਪਰਿਵਾਰ ਵਲੋਂ ਪਾਠ ਦਾ ਭੋਗ ਪਾਇਆ ਗਿਆ। ਜਥੇਦਾਰ ਸਾਧਾ ਸਿੰਘ ਨੇ ਸਰਧਾਂਜਲੀ ਦਿੱਤੀ। ਸੂਬਾਜੀ ਉਹਨਾਂ ਦੇ ਵਡੇ ਸਪੁਤਰ ਨੂੰ ਦਸਦਾਰ ਸਜਾਉਣ ਦੀ ਕਿਰਪਾ ਕੀਤੀ ਉਪਰੰਤ ਗੁਰੂ ਕਾ ਲੰਗਰ ਵਰਤਾਇਆ ਗਿਆ।

■ ■ ■

## ਜੋ ਜੋ ਤੇਰਾ ਹੁਕਮ ਤਿਵੈ ਤਿਓ ਹੋਵਣਾ



ਬੀਬੀ ਸਵਰਨ ਕੌਰ ਸੁਪਤਨੀ ਸੰਤ ਅਨੂਪ ਸਿੰਘ ਜੀ ਨੇਰ ਚੌਕ ਮੰਡੀ ਸਤਿਗੁਰੂ ਜੀ ਬਖਸੀ ਆਯੂ ਭੋਗ ਕੇ 27 ਫਰਵਰੀ 2019 ਨੂੰ ਤਕਰੀਬਨ ਸਾਮ 5 ਵਜੇ ਚੜਾਈ ਕਰ ਗਏ ਸਨ ਉਹਨਾਂ ਦੇ ਪਰਿਵਾਰ ਵਲੋਂ ਉਹਨਾ ਨਮਿਤ ਪਾਠ ਦਾ ਭੋਗ ਤੇ ਮੇਲਾ ਮੰਡੀ ਸਕੂਲ ਬਾਜਾਰ ਗੁਰਦੁਆਰਾ ਵਿਖੇ ਪਾਇਆ ਗਿਆ ਜਿਸ ਵਿਚ ਸੰਤ ਹੀਰਾ ਸਿੰਘ ਅਤੇ ਆਕਾਸਦੀਪ ਜੀ ਨੇ ਕੀਰਤਨ ਕੀਤਾ। ਜਥੇਦਾਰ ਸਾਧਾ ਸਿੰਘ ਜੀ ਨੇ ਕਥਾ ਕਰਨ ਦੀ ਕਿਰਪਾ ਕੀਤੀ। ਸੂਬਾ ਗੁਰਮੀਤ ਸਿੰਘ ਜੀ ਨੇ ਬੀਬੀ ਜੀ ਨੂੰ ਸਰਧਾਂਜਲੀ ਦੇਣ ਦੀ ਕਿਰਪਾ ਕੀਤੀ। ਅਰਦਾਸ ਉਪਰੰਤ ਪਰਿਵਾਰ ਵਲੋਂ ਸਾਰੀ ਸੰਗਤ ਨੂੰ ਲਗੰਰ ਵਰਤਾਇਆ ਗਿਆ।

– ਜ. ਸਾਧਾ ਸਿੰਘ, ਮੰਡੀ ■

-ਹਰਵਿੰਦਰ ਸਿੰਘ ਹੰਸਪਾਲ

# ਰਾਜਨੀਤੀ ਦੇ ਵਧਦੇ ਅਪਰਾਧੀਕਰਨ ਦੀ ਸਮੱਸਿਆ ਅਤੇ ਲੋਕਤੰਤਰ ਵਿਚ ਜਾਗਰੂਕ ਵੋਟਰਾਂ ਦੀ ਭੂਮਿਕਾ

ਭਾਰਤ ਦੀਆਂ 2014 ਦੀਆਂ ਲੋਕ ਸਭਾ ਚੋਣਾਂ ਇਤਿਹਾਸਕ ਅਤੇ ਪਿਛਲੇ ਸਾਰੇ ਰਿਕਾਰਡ ਤੋੜਨ ਵਾਲੀਆਂ ਸਨ। ਸਾਰੀ ਦੁਨੀਆਂ ਤੋਂ ਵੱਧ ਗਣਤੰਤਰਾਤਮਕ ਢੰਗ ਨਾਲ ਵੋਟਾਂ ਪਾਈਆਂ ਗਈਆਂ। ਜਿਸ ਨਾਲ 30 ਸਾਲਾਂ ਬਾਦ ਭਾਰਤ ਦੇ ਲੋਕਾਂ ਨੇ ਸ੍ਰੀ ਨਰਿੰਦਰ ਮੋਦੀ ਨੂੰ ਪੂਰਨ ਬਹੁਮਤ ਦੇ ਕੇ ਪ੍ਰਧਾਨ ਮੰਤਰੀ ਬਣਾਇਆ। ਪਰ ਮਜ਼ੇਦਾਰ ਅਤੇ ਵਿਆਕੁਲ ਕਰਨ ਵਾਲੀ ਇੱਕ ਹੋਰ ਗੱਲ ਹੈ। ਇਸ 16ਵੀਂ ਲੋਕ ਸਭਾ ਵਿਚ ਲੋਕਾਂ ਨੇ ਹੁਣ ਤੱਕ ਦੇ ਸਭ ਤੋਂ ਵੱਧ ਨੁਮਾਇੰਦੇ ਅਪਰਾਧਿਕ ਪਿਛੋਕੜ ਵਾਲੇ ਜਿਤਾਏ। ਇੱਕ ਵਿਸ਼ਲੇਸ਼ਣ ਅਨੁਸਾਰ 2014 ਵਾਲੀ ਲੋਕ ਸਭਾ ਵਿਚ 186 ਸੰਸਦ ਮੈਂਬਰ ਉਹ ਜਿੱਤੇ ਜਿਨ੍ਹਾਂ ਖਿਲਾਫ ਅਪਰਾਧਿਕ ਮਾਮਲੇ ਕਚਿਹਰੀਆਂ ਵਿਚ ਚਲ ਰਹੇ ਸਨ। ਇਹਨਾਂ ਦੀ ਗਿਣਤੀ 16ਵੀਂ ਲੋਕ ਸਭਾ ਵਿਚ 34% ਬਣਦੀ ਹੈ। ਜਿਹੜੀ ਗਿਣਤੀ ਪਿਛਲੀਆਂ 10 ਸਾਲ ਦੀਆਂ ਲੋਕ ਸਭਾਵਾਂ ਵਿਚ ਸਭ ਤੋਂ ਵੱਧ ਹਨ।

ਇਸ ਤੋਂ ਵੀ ਵੱਧ ਪਰੇਸ਼ਾਨ ਕਰਨ ਵਾਲੇ ਤੱਥ ਇਹ ਹਨ ਕਿ ਇਹਨਾਂ ਤੇ ਬਹੁਤ ਸਾਰੇ ਦੋਸ਼ ਉਹ ਹਨ ਜਿਨ੍ਹਾਂ ਨੂੰ ਗੰਭੀਰ ਅਪਰਾਧ ਦੇ ਵਰਗ ਵਿਚ ਰੱਖਿਆ ਜਾਂਦਾ ਹੈ। ਜਿਵੇਂ ਖੂਨ ਜਾਂ ਹੱਤਿਆ ਕਰਨੀ, ਅਗਵਾਹ ਕਰਨਾ ਜਾਂ ਔਰਤਾਂ ਦੇ ਖਿਲਾਫ ਕੀਤੇ ਜੁਰਮ। 2014 ਵਿੱਚ ਬਣੇ 543 ਸੰਸਦ ਮੈਂਬਰਾਂ ਵਿਚੋਂ 112 ਉਹ ਸਨ ਜਿਨ੍ਹਾਂ ਤੇ ਇਹੋ ਜਿਹੇ ਗੰਭੀਰ ਕੇਸ ਸਨ। 9 ਲੋਕ ਸਭਾ ਮੈਂਬਰਾਂ ਤੇ ਤਾ ਹੱਤਿਆਵਾਂ ਦੇ ਕੇਸ ਸਨ ਅਤੇ 17 ਤੇ ਹੱਤਿਆ ਲਈ ਹਮਲਾ ਕਰਨ ਦੇ ਦੋਸ਼ ਸਨ ਅਤੇ ਉਹ ਕਚਿਹਰੀਆਂ ਵੱਲੋਂ ਬਰੀ ਵੀ ਨਹੀਂ ਸਨ ਹੋਏ। ਗੰਭੀਰ ਜੁਰਮਾਂ ਵਾਲੇ ਸੰਸਦ ਮੈਂਬਰਾਂ ਦੀ ਵੀ ਗਿਣਤੀ ਵਧੀ ਹੈ। ਇਹੋ ਜਿਹੇ ਸੰਸਦ ਮੈਂਬਰ 2004 ਵਿਚ 11% ਸਨ, 2009 ਵਿਚ 15% ਤੇ 2014 ਵਿਚ ਇਹ ਗਿਣਤੀ 21% ਹੋ ਗਈ।

2003 ਦੀ ਸੁਪਰੀਮ ਕੋਰਟ ਦੀ ਇੱਕ ਹਿਦਾਇਤ ਅਨੁਸਾਰ ਚੋਣ ਲੜਨ ਵਾਲੇ ਹਰ ਉਮੀਦਵਾਰ ਨੂੰ ਆਪਣੇ ਫੌਜਦਾਰੀ, ਆਰਥਕ ਅਤੇ ਵਿਦਿਅਕ ਰਿਕਾਰਡਜ਼ ਦੱਸਣੇ ਜਰੂਰੀ ਹੋ ਗਏ। ਅਪਰਾਧੀ ਉਮੀਦਵਾਰ 2013 ਦੇ ਇੱਕ ਕੋਰਟ ਦੇ ਆਦੇਸ਼ਾਨੁਸਾਰ ਤਾਂ ਚੋਣ ਵਿਚ ਹਿਸਾ ਹੀ ਨਹੀਂ ਲੈ ਸਕਦੇ। ਕੁਝ ਸਿਆਸਦਾਨਾਂ ਦਾ ਕਹਿਣਾ ਹੈ ਕਿ ਉਹਨਾਂ ਤੇ ਤਾਂ ਰਾਜਨੀਤੀ ਤੋਂ ਪ੍ਰੇਰਿਤ ਦੋਸ਼ ਮੜ ਦਿੱਤੇ ਜਾਂਦੇ ਹਨ ਅਤੇ ਉਹ ਅਜੇ ਅਦਾਲਤ ਵੱਲੋਂ ਦੋਸ਼ੀ ਕਰਾਰ ਨਹੀਂ ਦਿੱਤੇ ਗਏ। ਅਦਾਲਤਾਂ ਦਾ ਵੀ ਹਾਲ ਐਸਾ ਹੀ ਹੈ ਕਿ ਦੋਸ਼ ਸਾਬਤ ਕਰਨ ਵਿਚ ਕਈ ਕਈ ਦਹਾਕੇ ਲਗ ਜਾਂਦੇ ਹਨ।

ਚੋਣਾਂ ਬਹੁਤ ਮਹਿੰਗੀਆਂ ਹੁੰਦੀਆਂ ਜਾ ਰਹੀਆਂ ਹਨ, ਇਸ ਲਈ ਉਹ ਉਮੀਦਵਾਰ ਜਿਨ੍ਹਾਂ ਦੇ ਅਪਰਾਧੀਆਂ ਨਾਲ ਸਬੰਧ ਹੋਣ, ਉਹ ਸਿਆਸੀ ਪਾਰਟੀਆਂ ਨੂੰ ਚੰਗੇ ਲਗਦੇ ਹਨ, ਕਿਉਂ ਜੋ ਉਹਨਾਂ ਦੀਆਂ ਜੇਬਾਂ ਭਾਰੀਆਂ ਹੁੰਦੀਆਂ ਹਨ। ਵੋਟਰ ਵੀ ਸੋਚਦਾ ਹੈ ਅਪਰਾਧੀ ਉਮੀਦਵਾਰ ਉਹਨਾਂ ਦੇ ਜਾਇਜ਼ ਨਜਾਇਜ਼ ਸਾਰੇ ਕੰਮ ਜੋਰ ਜਬਰਦਸਤੀ ਕਰ ਕਰਾ ਕਰਕੇ ਸੌਖਿਆਂ ਕਰਵਾ ਸਕਦੇ ਹਨ। 2014 ਵਿਚ ਚੁਣੇ ਗਏ ਲੋਕ ਸਭਾ ਮੈਂਬਰਾਂ ਵਿਚੋਂ ਵੀ ਔਸਤਨ ਪਹਿਲਿਆਂ ਨਾਲੋਂ ਮਾਲਦਾਰ ਸਨ। ਇੱਕ ਸਰਵੇ ਅਨੁਸਾਰ 2014 ਵਿਚ ਬਣੇ ਲੋਕ ਸਭਾ ਮੈਂਬਰਾਂ ਦੀ ਔਸਤਨ ਘੋਸ਼ਿਤ ਸੰਪੱਤੀ 14.61 ਕਰੋੜ ਸੀ। ਜਦੋਂ ਕਿ 2009 ਵਿਚ ਬਣੇ ਲੋਕ ਸਭਾ ਮੈਂਬਰਾਂ ਦੀ ਔਸਤਨ ਸੰਪੱਤੀ 5.35 ਕਰੋੜ ਸੀ।

ਸੁਪਰੀਮ ਕੋਰਟ ਦੇ 2018 ਦੇ ਇੱਕ ਫੈਸਲੇ ਵਿੱਚ ਕਿਹਾ ਗਿਆ ਹੈ ਕਿ ਰਾਜਨੀਤੀ ਦਾ ਅਪਰਾਧੀਕਰਨ ਲੋਕਤੰਤਰ ਨੂੰ ਘੁਣ ਵਾਂਗ ਖਾ ਰਿਹਾ ਹੈ। ਇਸ ਲਈ ਦਾਗੀ ਨੇਤਾਵਾਂ ਦੇ ਮਾਮਲੇ ਵਿਚ ਸੰਸਦ ਨੂੰ ਤੁਰੰਤ ਕਾਨੂੰਨ ਬਣਾਉਣਾ ਚਾਹੀਦਾ ਹੈ। ਨਾਲ ਹੀ ਕਿਹਾ ਹੈ ਕਿ ਰਾਜਨੀਤੀ ਵਿੱਚ ਅਪਰਾਧੀਕਰਨ ਇੱਕ ਕੌੜਾ ਸੱਚ ਹੈ। ਸਭ ਤੋਂ ਵੱਡੇ ਲੋਕਤੰਤਰ ਭਾਰਤ ਵਿਚ ਇਹ ਚਿੰਤਾ ਦਾ ਵਿਸ਼ਾ ਹੈ। ਇਸ ਨੂੰ ਰੋਕਣ ਲਈ ਸੰਸਦ ਨੂੰ ਸਖਤ ਕਾਨੂੰਨ ਬਣਾਉਣਾ ਚਾਹੀਦਾ ਹੈ। ਦਾਗੀ ਨੇਤਾਵਾਂ ਅਤੇ ਗੰਭੀਰ ਅਪਰਾਧਿਕ ਮਾਮਲਿਆਂ ਦੇ ਦੋਸ਼ੀਆਂ ਦੇ ਚੋਣ ਲੜਨ ਤੇ ਪਾਬੰਦੀ ਵਾਲਾ ਕਾਨੂੰਨ ਸੰਸਦ ਨੂੰ ਬਣਾਉਣਾ ਚਾਹੀਦਾ ਹੈ। ਸੁਪਰੀਮ ਕੋਰਟ ਨੇ ਦਾਗੀ ਨੇਤਾਵਾਂ ਨੂੰ ਚੋਣ ਲੜਨ ਤੋਂ ਰੋਕਿਆ ਤਾਂ ਨਹੀਂ ਪਰ ਸਖਤੀ ਕਾਫੀ ਦਿਖਾਈ। ਚੋਣ ਲੜਨ ਤੋਂ ਪਹਿਲਾਂ ਹਰ ਉਮੀਦਵਾਰ ਨੂੰ ਆਪਣਾ ਅਪਰਾਧਿਕ ਰਿਕਾਰਡ ਚੋਣ ਕਮਿਸ਼ਨ ਸਾਹਮਣੇ ਪੇਸ਼ ਕਰਨਾ ਹੋਵੇਗਾ। ਸੁਪਰੀਮ ਕੋਰਟ ਨੇ ਦਾਗੀ ਨੇਤਾਵਾਂ ਤੇ ਆਪਣੇ ਲਈ ਲਛਮਣ ਰੇਖਾ ਪਰਿਭਾਸ਼ਿਤ ਕਰਨ ਤੋਂ ਇਲਾਵਾ ਕੇਂਦਰ ਅਤੇ ਸੰਸਦ ਲਈ ਕੁਝ ਸੋਧਾਂ ਵੀ ਜਾਰੀ ਕੀਤੀਆਂ। ਸੰਵਿਧਾਨਕ ਬੈਂਚ ਨੇ ਸੰਸਦ ਨੂੰ ਇਹ ਜ਼ਿੰਮੇਵਾਰੀ ਸੌਂਪਦਿਆਂ ਕਿਹਾ ਕਿ ਵਕਤ ਆ ਗਿਆ ਹੈ ਕਿ ਸੰਸਦ ਅਜਿਹਾ ਕਾਨੂੰਨ ਬਣਾਏ ਕਿ ਅਪਰਾਧੀ ਸਿਆਸਤ ਤੋਂ ਦੂਰ ਰਹਿਣ। ਸਿਆਸੀ ਜੁਰਮ ਲੋਕਤੰਤਰ ਦੀ ਰਾਹ ਵਿਚ ਰੁਕਾਵਟ ਹਨ ਅਤੇ ਪੈਸੇ ਦੀ ਤਾਕਤ ਨੂੰ ਸਿਆਸਤ ਤੋਂ ਦੂਰ ਰੱਖਣਾ ਸੰਸਦ ਦਾ ਫਰਜ਼ ਹੈ। ਕੁਝ ਸੋਧਾਂ ਜਾਰੀ ਕਰਦਿਆਂ ਸਰਵਉਚ ਅਦਾਲਤ ਨੇ ਕਿਹਾ ਕਿ ਪਾਰਟੀਆਂ ਨੂੰ ਚੋਣਾਂ ਵਿਚ ਉਤਰੇ ਉਮੀਦਵਾਰਾਂ ਦੇ ਪਿਛੋਕੜ ਦੀ ਜਾਣਕਾਰੀ ਇੰਟਰਨੈਟ ਅਤੇ ਮੀਡੀਆ ਤੇ ਦੇਣੀ ਚਾਹੀਦੀ ਹੈ। ਅਦਾਲਤ ਨੇ ਇਹ ਵੀ ਕਿਹਾ ਕਿ ਜਿਨ੍ਹਾਂ ਉਮੀਦਵਾਰਾਂ ਦੇ ਖਿਲਾਫ ਮਾਮਲੇ ਚਲਾਇਆ ਹੋਣ ਤਾਂ ਨਾਮਜ਼ਦਗੀ ਭਰਨ ਸਮੇਂ ਉਹ ਆਪਣੇ ਅਪਰਾਧਿਕ ਕੇਸਾਂ ਬਾਰੇ ਮੋਟੇ ਸ਼ਬਦਾਂ ਵਿਚ ਲਿਖੇ ਜਾਣ। ਸੁਪਰੀਮ ਕੋਰਟ ਨੇ ਵੋਟਰ ਦੇ ਹੱਕ ਦੀ ਆਵਾਜ਼ ਬੁਲੰਦ ਕਰਦਿਆਂ ਇਹ ਵੀ ਕਿਹਾ ਕਿ ਵੋਟਰ ਨੂੰ ਉਮੀਦਵਾਰਾਂ ਦੇ ਪਿਛੋਕੜ ਬਾਰੇ ਜਾਣਨ ਦਾ ਪੂਰਾ ਹੱਕ ਹੈ ਅਤੇ ਹੋਰ ਕਿਹਾ ਕਿ ਪ੍ਰਿੰਟ ਅਤੇ ਇਲੈਕਟ੍ਰਾਨਿਕ ਸਭ ਤਰ੍ਹਾਂ ਦੇ ਮੀਡੀਆਂ ਰਾਹੀਂ ਤਫਸੀਲ ਵਿਚ ਲੋਕਾਂ ਨੂੰ ਜਾਣਕਾਰੀ ਦੇਣ ਲਈ ਇਸ ਤਰ੍ਹਾਂ ਦੇ ਇਸ਼ਤਿਹਾਰ ਦਿਤੇ ਜਾਣ।

ਇਹਨਾਂ ਸਾਰੇ ਅਦਾਲਤ ਦੇ ਫੈਸਲਿਆਂ ਦਾ ਕਿਤਨਾ ਕੁ ਅਸਰ ਹੋਇਆ ਹੈ, ਇਸਦਾ ਅੰਦਾਜ਼ਾ ਹੁਣੇ ਕੀਤੇ ਚੋਣ ਕਮਿਸ਼ਨ ਦੀ ਇੱਕ ਘੋਸ਼ਣਾ ਤੋਂ ਲਾਇਆ ਜਾ ਸਕਦਾ ਹੈ। ਕਮਿਸ਼ਨ ਨੇ ਸੈਂਕੜੇ ਜਨਰਲ ਆਬਜ਼ਰਵਰ, ਐਕਸਪੈਂਡੀਚਰ ਆਬਜ਼ਰਵਰ ਅਤੇ ਸਟੈਟਿਕ ਅਤੇ ਮੋਬਾਈਲ ਸਰਵੇਲੈਂਸ ਟੀਮਾਂ ਦੇਸ਼ ਵਿਚ ਲਗਾਈਆਂ ਹਨ ਤਾਂ ਜੋ ਫਲੋ ਆਫ ਬਲੈਕ ਮਨੀ ਅਤੇ ਹੋਰ ਗੈਰ ਕਾਨੂੰਨੀ-ਇੱਛਾ ਪੂਰਤੀ ਨੂੰ ਰੋਕਿਆ ਜਾ ਸਕੇ। ਇਸ ਸਾਰੇ ਕੁਝ ਦੇ ਬਾਵਜੂਦ ਐਨਫੋਰਸਮੈਂਟ ਏਜੰਸੀਆਂ ਨੇ 26 ਮਾਰਚ ਤੱਕ ਗੈਰ ਕਾਨੂੰਨੀ ਪੈਸਾ, ਸ਼ਰਾਬ, ਨਸ਼ੀਲੇ ਪਦਾਰਥ ਅਤੇ ਸੋਨਾ ਚਾਂਦੀ ਆਦਿ ਦੇਸ਼ ਵਿਚੋਂ 540 ਕਰੋੜ ਦਾ ਫੜਿਆ ਹੈ। ਇਹ ਵੀ ਇਲੈਕਸ਼ਨ-ਕਮਿਸ਼ਨ ਨੇ ਹੀ ਦੱਸਿਆ ਹੈ।

ਜਿਵੇਂ ਕਿ ਸੁਪਰੀਮ ਕੋਰਟ ਨੇ ਹਿਦਾਇਤਾਂ ਦਿੱਤੀਆਂ ਹਨ, ਉਹਨਾਂ ਅਨੁਸਾਰ ਚੋਣ ਕਮਿਸ਼ਨ ਹੁਣ ਅਪਰਾਧਿਕ ਉਮੀਦਵਾਰਾਂ ਦਾ ਸਾਰਾ ਵੇਰਵਾ ਵੋਟਰਾਂ ਤੱਕ ਵੱਧ ਤੋਂ ਵੱਧ ਪ੍ਰਿੰਟ ਅਤੇ ਇਲੈਕਟਰੌਨਿਕ ਮੀਡੀਆ ਰਾਹੀਂ ਪਹੁੰਚਾਵੇ ਤਾਂ ਜੋ ਵੋਟਰਾਂ ਨੂੰ ਉਮੀਦਵਾਰਾਂ ਦੀ ਸਾਰੀ ਸਹੀ ਅਪਰਾਧਿਕ ਜਾਣਕਾਰੀ ਹੋਵੇ। ਵੋਟ ਪਾਉਣ ਸਮੇਂ ਵੋਟਰਾਂ ਨੂੰ ਵੀ ਐਸੇ ਅਪਰਾਧਿਕ ਉਮੀਦਵਾਰਾਂ

ਨੂੰ ਵੋਟ ਪਾਉਣ ਤੋਂ ਪਹਿਲਾਂ ਵਾਰ-ਵਾਰ ਸੋਚਣਾ ਹੋਵੇਗਾ ਕਿ ਅਸੀਂ ਕਿਹੋ ਜਿਹੇ ਆਪਣੇ ਨੁਮਾਇੰਦੇ ਸੰਸਦ ਵਿੱਚ ਭੇਜਣੇ ਹਨ। ਲੋੜ ਹੈ ਸਾਫ਼ ਨੁਮਾਇੰਦੇ ਸਾਫ਼-ਸੁਥਰੇ ਅਤੇ ਸੇਵਾ ਭਾਵ ਨਾਲ ਕੰਮ ਕਰਨ ਵਾਲੇ ਹੋਣ। ਅੱਜ ਦੇਸ਼ ਦੇ ਬਹੁਤੇ ਸਾਰੇ ਮਸਲੇ ਅਜਿਹੇ ਹਨ ਜਿਹੜੇ ਸੌਖੇ ਤੇ ਸਰਲ ਤਰੀਕੇ ਨਾਲ ਨਜਿੱਠੇ ਜਾ ਸਕਦੇ ਹਨ, ਪਰ ਸੰਸਦ ਮੈਂਬਰਾਂ ਦੀ ਕਿਸੇ ਨਾ ਕਿਸੇ ਦੂਸ਼ਿਤ ਸੋਚ ਕਾਰਨ ਦੇਸ਼ ਦੇ ਵੱਡੇ ਤਾਂ ਕੀ ਛੋਟੇ-ਛੋਟੇ ਮਸਲੇ ਵੀ ਲਮਕਦੇ ਰਹਿੰਦੇ ਹਨ। ਇੱਕ ਛੋਟੀ ਜਿਹੀ ਗੱਲ ਕਰਦਾਂ ਹਾਂ ਕਿ ਦੇਸ਼ ਦੇ ਆਜ਼ਾਦ ਹੋਣ ਤੋਂ 70 ਸਾਲ ਬਾਦ ਵੀ ਅਸੀਂ ਸਹੀ ਢੰਗ ਨਾਲ ਪਿੰਡਾਂ ਦੀਆਂ ਗਲੀਆਂ, ਨਾਲੀਆਂ ਹੀ ਨਹੀਂ ਬਣਾ ਸਕੇ, ਅਜੇ ਵੀ ਬਣੀ ਜਾ ਰਹੀਆਂ ਹਨ। ਕਾਰਨ ਸਿਰਫ ਤੇ ਸਿਰਫ ਭ੍ਰਿਸ਼ਟਾਚਾਰ ਹੈ। ਵੋਟਰ ਚਾਹੁਣ ਤੇ ਠੀਕ ਹੋ ਸਕਦਾ ਹੈ। ਪੂਰੀ ਜਾਣਕਾਰੀ ਲੈਣ ਤੋਂ ਬਾਦ ਬਗੈਰ ਕਿਸੇ ਲਾਲਚ ਦੇ ਸਹੀ ਤੇ ਸਾਫ਼ ਉਮੀਦਵਾਰਾਂ ਨੂੰ ਵੋਟਾਂ ਪਾਈਆਂ ਜਾਣ। ਲੋੜ ਹੈ ਜਾਗਰੂਕਤਾ ਦੀ, ਜੇਕਰ ਵੋਟਰ ਆਪਣੇ-ਆਪਣੇ ਛੋਟੇ-ਛੋਟੇ ਸਵਾਰਥ ਛੱਡ ਕੇ ਭ੍ਰਿਸ਼ਟਾਚਾਰ ਰਹਿਤ ਨੁਮਾਇੰਦੇ ਸੰਸਦ, ਅਸੈਂਬਲੀਆਂ ਤੇ ਪੰਚਾਇਤਾਂ ਵਿੱਚ ਭੇਜਣ ਤਾਂ ਕੋਈ ਕਾਰਨ ਨਹੀਂ ਦੇਸ਼ ਦੀ ਸਹੀ ਅਰਥਾਂ ਵਿੱਚ ਦਿਨ ਦੁਗਣੀ ਰਾਤ ਚੌਗਣੀ ਪ੍ਰਗਤੀ ਨਾ ਹੋਵੇ। 1985 ਵਿੱਚ ਇਹ ਠੀਕ ਹੀ ਆਖਿਆ ਗਿਆ ਸੀ ਕਿ ਇੱਕ ਰੁਪਿਆ ਭੇਜਿਆ ਜਾਂਦਾ ਹੈ ਅਤੇ ਲੋਕਾਂ ਤੱਕ 15 ਪੈਸੇ ਹੀ ਪੁੱਜਦੇ ਹਨ। ਸ਼ਾਇਦ ਅੱਜ 15 ਤੋਂ ਵੀ ਘੱਟ ਹੀ ਪੁੱਜਦੇ ਹੋਣ। ਸੋ ਲੋਕਾਂ ਨੂੰ ਜਾਗਣਾ ਪਵੇਗਾ ਤਾਂ ਜੋ ਸਹੀ, ਚੰਗੇ ਸਾਫ਼-ਸੁਥਰੇ ਅਕਸ ਵਾਲੇ ਮੈਂਬਰਾਂ ਨੂੰ ਚੁਣਿਆ ਜਾਵੇ। ਸਮਾਂ ਲੱਗੇਗਾ। ਜੇ ਅੱਜ ਦੀ ਸਥਿਤੀ ਤੱਕ ਪੁੱਜਣ ਲਈ 70 ਸਾਲ ਲੱਗੇ ਹਨ ਤਾਂ ਠੀਕ ਹੋਣ ਵਿੱਚ ਵੀ ਸਮਾਂ ਤਾਂ ਲੱਗੇਗਾ ਹੀ।

ਜਦੋਂ ਦੇਸ਼ ਆਜ਼ਾਦ ਹੋਇਆ ਸੀ, ਉਸ ਸਮੇਂ ਸਿਆਸਤ ਦਾ ਭਾਵ ਦੇਸ਼ ਸੇਵਾ ਸੀ। ਪਰ ਅੱਜ ਅਜਿਹਾ ਨਹੀਂ ਹੈ। ਅੱਜ ਇਹ ਵਪਾਰ ਬਣ ਗਿਆ ਹੈ। ਕਰੋੜਾਂ ਰੁਪਇਆਂ ਤੱਕ ਚੋਣਾਂ ਵਿੱਚ ਮਾਇਆ ਖਰਚ ਕੀਤੀ ਜਾਂਦੀ ਹੈ। ਪ੍ਰਸ਼ਨ ਉੱਠਦਾ ਹੈ ਕਿਉਂ? ਕਿਸੇ ਨੂੰ ਬੁਰਾ ਨਾ ਲੱਗੇ ਤਾਂ ਮੈਂ ਇਹ ਕਹਿਣ ਨੂੰ ਤਿਆਰ ਹਾਂ ਨਿਸ਼ਚਿਤ ਤੌਰ ਤੇ ਸੇਵਾ ਵਾਸਤੇ ਨਹੀਂ। ਬਹੁਤ ਸਾਰੇ ਹੋਰ ਕਾਰਨਾਂ ਕਰਕੇ ਜਿਸ ਦਾ ਕਿਸੇ ਵੱਖਰੇ ਸਮੇਂ ਜ਼ਰੂਰ ਜ਼ਿਕਰ ਕਰਾਂਗਾ। ਅੱਜ ਤਾਂ ਧਾਰਮਕ ਸਥਾਨਾਂ ਦੀਆਂ ਚੋਣਾਂ ਵਾਸਤੇ ਵੀ ਜੇ ਕਰੋੜਾਂ ਨਹੀਂ ਤਾਂ ਲੱਖਾਂ ਜ਼ਰੂਰ ਖਰਚ ਕੀਤੇ ਜਾਂਦੇ ਹਨ। ਫਿਰ ਸਵਾਲ ਉੱਠਦਾ ਹੈ ਕਿਉਂ? ਇਸੇ ਲਈ ਮੈਂ ਵਾਰ-ਵਾਰ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਵੋਟ ਪਾਉਣ ਵਾਲੇ ਵੋਟਰਾਂ ਦੀ ਬਹੁਤ ਵੱਡੀ ਜ਼ਿੰਮੇਵਾਰੀ ਬਣਦੀ। ਵੋਟਰ ਇਹ ਨਾ ਸੋਚੇ ਕਿ ਮੇਰੇ ਇੱਕ ਵੋਟ ਨਾਲ ਕੀ ਫਰਕ ਪੈਂਦਾ ਹੈ। ਇੱਕ-ਇੱਕ ਵੋਟਰ ਦੀ ਬਹੁਤ ਵੱਡੀ ਜ਼ਿੰਮੇਵਾਰੀ ਬਣਦੀ ਹੈ। ਬਗੈਰ ਕਿਸੇ ਲਾਲਚ ਦੇ ਸਹੀ ਸਾਫ਼ ਸੁਥਰੇ ਉਮੀਦਵਾਰ ਨੂੰ ਵੋਟ ਪਾਈ ਜਾਵੇ।

ਹਰ ਪਾਰਟੀ ਦੇ ਮੈਨੀਫੈਸਟੋ ਬਣਦੇ ਹਨ। ਚੋਣਾਂ ਤੋਂ ਬਾਦ ਕੋਈ ਕਿਸੇ ਨੂੰ ਨਹੀਂ ਪੁਛਦਾ ਹੈ? ਚੋਣਾਂ ਤੋਂ ਪਹਿਲਾਂ ਤੁਹਾਡੇ ਪਿੱਛੇ ਹਰ ਪਾਰਟੀ ਦਾ ਉਮੀਦਵਾਰ ਹੱਥ ਜੋੜੀ ਤੁਰਿਆ ਰਹਿੰਦਾ ਹੈ। ਜਿੱਤਣ ਬਾਦ ਵੋਟਰ ਪਿੱਛੇ-ਪਿੱਛੇ ਹੱਥ ਜੋੜੀ ਪੰਜੇ ਸਾਲ ਤੁਰਿਆ ਫਿਰਦਾ ਹੈ ਅਤੇ ਜਿੱਤਿਆ ਹੋਇਆ ਨੁਮਾਇੰਦਾ ਲੱਭਦਾ ਹੀ ਨਹੀਂ। ਮੈਂ ਨਹੀਂ ਕਹਿੰਦਾ ਕਿ ਸਾਰੇ ਹੀ ਐਸੇ ਹਨ ਪਰ ਇਹ ਯਕੀਨੀ ਕਿਹਾ ਜਾ ਸਕਦਾ ਹੈ ਕਿ ਬਹੁਤੇ ਜ਼ਰੂਰ ਹੀ ਐਸੇ ਹਨ। ਜੇਕਰ ਦੇਸ਼ ਦੇ ਲੋਕ ਅੱਜ ਸੋਚ ਲੈਣ ਤਾਂ ਕੱਲ ਹੀ ਤਾਂ ਨਹੀਂ ਪਰ ਨਿਸ਼ਚਿਤ ਤੌਰ ਤੇ ਆਉਣ ਵਾਲੇ ਸਮੇਂ ਵਿੱਚ ਸੁਧਾਰ ਹੋ ਸਕੇਗਾ।

ਲੋਕ ਸਭਾ ਦੀਆਂ ਚੋਣਾਂ ਦੇ ਪਹਿਲੇ ਗੇੜ ਦੀ ਵੋਟਿੰਗ 11 ਅਪ੍ਰੈਲ ਨੂੰ ਹੋਣੀ ਹੈ। 91 ਲੋਕ ਸਭਾ ਸੀਟਾਂ ਵਾਸਤੇ ਕੁੱਲ 1279 ਉਮੀਦਵਾਰ ਚੋਣਾਂ ਵਾਸਤੇ ਮੈਦਾਨ ਵਿਚ ਹਨ।

ਦੋ NGO's ਨੈਸ਼ਨਲ ਅਲਿਕਸ਼ਨ ਵਾਚ ਅਤੇ Association for Democratic Reforms ਨੇ 1266 ਉਮੀਦਵਾਰਾਂ ਦੇ ਸਵੈ-ਘੋਸ਼ਣਾ ਪੱਤਰ ਤੇ ਆਧਾਰਿਤ ਇੱਕ ਸਰਵੇ ਕੀਤਾ ਹੈ। ਇਹ ਅਧਿਐਨ ਉਮੀਦਵਾਰ ਦੇ ਅਪਰਾਧਿਕ ਅਤੇ ਆਰਥਿਕ ਮਾਮਲਿਆਂ ਬਾਰੇ ਕੀਤਾ ਗਿਆ ਹੈ। ਇਸ ਤੋਂ ਇਹ ਪਤਾ ਚੱਲਿਆ ਹੈ ਕਿ ਬੀ.ਜੇ.ਪੀ ਦੇ 83 ਵਿੱਚੋਂ 30 (36%) ਅਤੇ ਕਾਂਗਰਸ ਦੇ 83 ਚੋਂ 45 ਭਾਵ 42% ਨੇ ਇਹ ਮੰਨਿਆ ਹੈ ਕਿ ਉਹਨਾਂ ਖਿਲਾਫ਼ ਮੁਕੱਦਮੇ ਚੱਲ ਰਹੇ ਹਨ। ਕਾਂਗਰਸ ਦੇ ਤਾਂ ਗੰਭੀਰ ਮਾਮਲਿਆਂ ਦੀ ਗਿਣਤੀ 27% ਹੈ ਜਦੋਂ ਕਿ ਬੀ.ਜੇ.ਪੀ ਨੇ ਵੀ ਮੰਨਿਆ ਹੈ ਕਿ ਉਹਨਾਂ ਦੇ ਵੀ 19% ਉਮੀਦਵਾਰ ਗੰਭੀਰ ਕੇਸਾਂ ਵਿੱਚ ਫਸੇ ਹੋਏ ਹਨ। ਕ੍ਰਮ ਅਨੁਸਾਰ YSR ਕਾਂਗਰਸ, ਬੀ.ਜੇ.ਪੀ, ਟੀ.ਡੀ.ਪੀ ਅਤੇ ਟੀ.ਆਰ.ਐਸ ਦੇ ਉਮੀਦਵਾਰ ਵੀ 40%, 13%, 8% ਅਤੇ 18% ਕੇਸਾਂ ਵਿੱਚ ਫਸੇ ਹੋਏ ਹਨ।

91 ਚੋਣ ਹਲਕਿਆਂ ਚੋਂ 37 ਵਿੱਚ red-alert ਘੋਸ਼ਿਤ ਕੀਤਾ ਜਾ ਚੁੱਕਾ ਹੈ। ਇਹ ਉਦੋਂ ਘੋਸ਼ਿਤ ਕੀਤਾ ਜਾਂਦਾ ਹੈ ਜਦੋਂ ਇੱਕ ਚੋਣ ਹਲਕੇ ਵਿੱਚ ਤਿਨ ਤੋਂ ਵੱਧ ਉਮੀਦਵਾਰ ਅਪਰਾਧਿਕ ਕੇਸਾਂ ਵਿੱਚ ਫਸੇ ਹੋਣ।

ਇੱਕ ਕਾਂਗਰਸ ਦਾ ਉਮੀਦਵਾਰ ਜਿਹੜਾ ਚਵੇਲਾ (ਤੇਲੰਗਾਨਾ) ਤੋਂ ਪਹਿਲੇ ਗੇੜ ਵਿੱਚ ਚੋਣ ਵਾਸਤੇ ਖੜ੍ਹਾ ਹੈ ਉਹ ਸਭ ਤੋਂ ਅਮੀਰ ਹੈ। ਉਸ ਨੇ ਆਪਣੀ ਕੁੱਲ ਸੰਪਤੀ 895 ਕਰੋੜ ਰੁਪਏ ਘੋਸ਼ਿਤ ਕੀਤੀ ਹੈ। YSR ਕਾਂਗਰਸ ਪਾਰਟੀ ਦਾ ਪ੍ਰਸਾਦ ਵੀਰਾ ਪੋਟਲੂਰੀ ਦੂਸਰੇ ਸਥਾਨ ਤੇ ਹੈ।

ਇਸ ਨੇ 347 ਕਰੋੜ ਦੀ ਸੰਪਤੀ ਦੀ ਘੋਸ਼ਣਾ ਕੀਤੀ ਹੈ। ਇਹ ਸੰਸਦ ਵਿਜੇਵਾੜਾ (ਆਂਧਰਾ ਪ੍ਰਦੇਸ਼) ਤੋਂ ਚੋਣ ਉਮੀਦਵਾਰ ਹਨ। ਇਸੇ ਤਰ੍ਹਾਂ ਕਨੂਮੁਰੂ ਰਘੋਰਾਮਾ ਕ੍ਰਿਸ਼ਨਾ ਰਾਜੂ ਤੀਸਰੇ ਸਥਾਨ ਤੇ ਹਨ। ਆਪ ਦੀ ਕੁੱਲ ਸੰਪਤੀ 325 ਕਰੋੜ ਹੈ। ਇਹ ਵੀ ਸ੍ਰੀ ਕਾਂਗਰਸ ਤੋਂ ਚੋਣ ਦੇ ਉਮੀਦਵਾਰ ਹਨ। 32% ਉਮੀਦਵਾਰ ਜਿਹੜੇ ਪਹਿਲੇ ਗੇੜ ਦੀਆਂ ਲੋਕ ਸਭਾ ਚੋਣਾਂ ਲੜ ਰਹੇ ਹਨ ਉਹ ਕਰੋੜਾਂ ਪਤੀ ਹਨ।

ਇਹਨਾਂ ਅੰਕੜਿਆਂ ਨੂੰ ਵੇਖਕੇ ਇਹ ਅੰਦਾਜ਼ਾ ਭਲੀ ਪ੍ਰਕਾਰ ਲਾਇਆ ਜਾ ਸਕਦਾ ਹੈ ਕਿਸ ਕਿਸਮ ਦੇ ਉਮੀਦਵਾਰ ਚੋਣਾਂ ਵਿੱਚ ਭਾਗ ਲੈਂਦੇ ਹਨ। ਇਸ ਲਈ ਵੋਟਰਾਂ ਦੀ ਜ਼ਿੰਮੇਵਾਰੀ ਹੋਰ ਵੱਧ ਜਾਂਦੀ ਹੈ ਕਿ ਉਹ ਸੋਚ ਸਮਝ ਕੇ ਵੋਟ ਪਾਉਣ ਅਤੇ ਸਾਫ਼-ਸੁਥਰੇ ਨੁਮਾਇੰਦੇ ਹੀ ਸੰਸਦ ਵਿੱਚ ਭੇਜਣ ਤਾਂ ਜੋ ਆਉਣ ਵਾਲੇ ਸਮੇਂ ਵਿੱਚ ਦੇਸ਼ ਦੀ ਦਿਸ਼ਾ ਤੇ ਦਸ਼ਾ ਸਹੀ ਰਸਤੇ ਤੇ ਤੁਰ ਸਕੇ। ਇੱਕ ਅਨੁਮਾਨ ਅਨੁਸਾਰ 2019 ਦੀਆਂ ਚੋਣਾਂ ਵਿੱਚ 10 ਕਰੋੜ ਨਵੇਂ ਚੜ੍ਹਦੀ ਜਵਾਨੀ ਵਾਲੇ ਵੋਟਰ ਜੁੜਨਗੇ ਜਿਨ੍ਹਾਂ ਨੇ ਪਹਿਲੀ ਵਾਰ ਵੋਟ ਦੇ ਅਧਿਕਾਰ ਨੂੰ ਵਰਤਣਾ ਹੈ। ਇਹਨਾਂ ਦੀ ਗਿਣਤੀ ਦਾ ਪ੍ਰਭਾਵ ਤਾਂ ਹੈ ਹੀ ਪਰ ਇਹਨਾਂ ਦੀ ਵਿਸ਼ੇਸ਼ਤਾ ਇਹ ਵੀ ਹੈ ਇਹ ਅਰਥਪੂਰਨ ਅਤੇ ਪ੍ਰਭਾਵਸ਼ਾਲੀ ਹੁੰਦੇ ਹਨ। ਇਹ ਆਮ ਤੌਰ ਤੇ ਜ਼ਿਆਦਾ ਤਾਲੀਮ ਯਾਫ਼ਤਾ ਹਨ ਅਤੇ ਜ਼ਿਆਦਾ ਤਕਨੀਕੀ ਸਮਝ ਵਾਲੇ ਵੀ ਹੁੰਦੇ ਹਨ। ਇਹਨਾਂ ਦਾ ਪ੍ਰਭਾਵ ਪਰਿਵਾਰਾਂ ਅਤੇ ਦੋਸਤਾਂ ਮਿੱਤਰਾਂ ਤੇ ਵਧੇਰੇ ਹੁੰਦਾ ਹੈ। ਜੇਕਰ ਇਹ ਸਾਰੇ ਵੀ ਪੂਰੀ ਜ਼ਿੰਮੇਵਾਰੀ ਨਾਲ ਵੋਟਾਂ ਦੀ ਸੁਵਰਤੋਂ ਕਰਕੇ ਸਾਫ਼-ਸੁਥਰੇ ਸੰਸਦ ਮੈਂਬਰ ਜਿਤਾਉਣ ਤਾਂ ਛੇਤੀ ਹੀ ਦੇਸ਼ ਸੁਧਾਰ ਵੱਲ ਤੁਰ ਸਕੇਗਾ।

ਮਹਾਤਮਾ ਗਾਂਧੀ ਜੀ ਨੇ ਲੋਕਤੰਤਰ ਬਾਰੇ ਸਪਸ਼ਟ ਕਿਹਾ ਕਿ, "ਲੋਕਤੰਤਰ, ਅਨੁਸ਼ਾਸਤ ਅਤੇ ਪ੍ਰਬੁੱਧ ਸੰਸਾਰ ਵਿੱਚ ਸਰਵੋਤਮ ਚੀਜ਼ ਹੈ। ਪਰ ਗਣਤੰਤਰ ਜੇਕਰ ਪੱਖਪਾਤੀ, ਬੇਸਮਝੀ ਜਾਂ ਅੰਧ ਵਿਸ਼ਵਾਸ ਵਾਲਾ ਹੋਵੇ ਤਾਂ ਉਹ ਅਫਰਾਤਫਰੀ ਪੈਦਾ ਕਰੇਗਾ"

ਅਤੇ ਸਰਵਪੱਲੀ ਰਾਧਾ ਕ੍ਰਿਸ਼ਨਨ ਹੁਰਾਂ ਨੇ ਵੀ ਕਿਹਾ ਕਿ "ਲੋਕਤੰਤਰ, ਰੂਹਾਨੀ ਸੰਭਾਵਨਾ ਦਾ ਵਿਸ਼ਵਾਸ ਸਿਰਫ ਥੋੜ੍ਹੇ ਜਿਹੇ ਵਿਸ਼ੇਸ਼ ਅਧਿਕਾਰ ਰੱਖਣ ਵਾਲਿਆਂ ਵਾਸਤੇ ਨਹੀਂ ਬਲਕਿ ਹਰ ਮਨੁੱਖ ਵਾਸਤੇ ਹੈ।"

ਮੋਬਾਇਲ: 9810009001

•

–ਸੁਵਰਨ ਸਿੰਘ ਵਿਰਕ

# ਪੁਰਖਿਆਂ ਦੇ ਰਿਣ ਤੋਂ ਉਤੀਰਨ ਹੋਣ ਦਾ ਯਤਨ

ਸੰਤ ਮੰਗਲ ਸਿੰਘ ਲਾਇਲਪੁਰੀ ਨੇ ਪਿਛਲੀ ਸਦੀ ਦੇ ਪੰਜਾਹਵਿਆਂ ਵਿੱਚ ਦੇਸ ਦੀ ਰਾਜਧਾਨੀ ਦਿੱਲੀ ਟਿਕਣ ਸਮੇਂ, 'ਨਵਾਂ ਹਿੰਦੁਸਤਾਨ' ਨਾਂ ਦਾ ਇਕ ਪਰਚਾ ਸ਼ੁਰੂ ਕੀਤਾ।ਜਿਹੜਾ ਪਹਿਲਾਂ ਸਪਤਾਹਿਕ ਅਤੇ ਫਿਰ ਰੋਜ਼ਾਨਾ ਹੋਇਆ ਕਰਦਾ ਸੀ। ਉਹਨਾਂ ਨੂੰ ਪੱਤਰਕਾਰੀ, ਖਾਸ ਕਰਕੇ ਸਾਹਿਤਕ ਪੱਤਰਕਾਰੀ ਦਾ ਬੜਾ ਸ਼ੌਕ ਸੀ। ਸੰਤਾਂ ਦੇ ਨਿਧਨ ਤੋਂ ਬਾਅਦ ਉਹਨਾਂ ਦੇ ਛੋਟੇ ਅਤੇ ਬਹੁਵਿਖਿਆਤ ਭਰਾਤਾ ਅਮਰ ਭਾਰਤੀ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹੱਲਾ ਸ਼ੇਰੀ ਨਾਲ ਇਸ ਪਰਚੇ ਨੂੰ ਸਮਰਪਿਤ ਹੋ ਗਏ। ਜਦੋਂ ਇਕ ਦੌਰ ਦੇ ਛਾਂਗੇ ਪੰਜਾਬ ਨੂੰ ਦੋਬਾਰਾ ਛਾਂਗਣ ਦੀਆਂ ਫਿਰਕੂ ਸਕੀਮਾਂ ਸੋਚੀਆਂ ਜਾ ਰਹੀਆਂ ਸਨ ਤਾਂ ਭਾਰਤੀ ਹੋਰਾਂ ਆਪਣੇ ਸੰਪਾਦਕੀ ਲੇਖਾਂ ਦੁਆਰਾ, ਉੱਤਰੀ ਖਿੱਤੇ ਵਿਚ ਪੰਜਾਬੀ ਭਾਸ਼ਾ ਦੇ ਇਕ ਵਡ ਆਕਾਰੀ ਸੂਬੇ ਨੂੰ, ਸੌੜੀ ਮਾਨਸਿਕਤਾ ਵਾਲਿਆਂ ਦੁਆਰਾ, ਸੂਬੀ ਬਣਾਏ ਜਾਣ ਤੇ ਬੜੀ ਹਾਲ ਪਾਹਰਿਆ ਕੀਤੀ ਪਰ ਸਿਆਣੇ ਦੇ ਆਖੇ ਦਾ ਪਤਾ ਸਮਾਂ ਪਾ ਕੇ ਲੱਗਦਾ ਹੈ। ਉਸ ਰੁੱਖ ਦਾ ਫਲ ਅੱਜ ਹਰਿਆਣੇ ਵਿਚ ਵੱਸਣ ਵਾਲੇ ਚਾਲ੍ਹੀ ਫੀਸਦੀ ਅਤੇ ਇਊਂ ਹਿਮਾਚਲ ਵਿਚ ਰਹਿਣ ਵਾਲੀ, ਪੰਜਾਬੀਆਂ ਦੀ ਵੱਡੀ ਗਿਣਤੀ, ਚੱਖਣ ਤੇ ਮਜਬੂਰ ਹੈ। ਬੰਦ ਤਾਂ ਇਹ ਅਖਬਾਰ ਵੀ ਹੋ ਗਿਆ ਪਰ ਆਪਣਾ ਇਤਿਹਾਸਕ ਯੋਗਦਾਨ ਸਮਕਾਲੀ ਪਰਸੰਗਾਂ ਵਿਚ ਦਰਜ ਕਰਵਾ ਗਿਆ। ਫਿਰ ਇਸ ਪਰਿਵਾਰ ਦੇ ਸ੍ਰੀ ਐਸ.ਐਸ. ਮਨਧੀਰ ਹੋਰਾਂ (ਸਰਬ ਸ਼ਕਤੀਮਾਨ ਦੇ ਵੱਡੇ ਭਰਾਤਾ) 'ਆਜ਼ਾਦ' ਨਾਂ ਦਾ ਇਕ ਹਫਤਾਵਾਰੀ ਪਰਚਾ ਕੁਝ ਸਮਾਂ ਕੱਢਿਆ। ਜਿਸ ਵਿਚ ਉਹ ਆਪਣੇ ਪਿਤਾ, ਸੰਤ ਮੰਗਲ ਸਿੰਘ ਲਾਇਲਪੁਰੀ ਹੋਰਾਂ ਦੀਆਂ ਨਾਮਧਾਰੀ ਪੰਥ ਪ੍ਰਤੀ ਉਸਾਰੂ ਸੋਚਾਂ ਦੇ ਖਾਕੇ ਵਾਹਿਆ ਕਰਦੇ ਸਨ। ਮਨਧੀਰ ਜੀ ਕਦੇ ਟਰੇਡ ਯੂਨੀਅਨਿਸਟ ਵੀ ਰਹੇ ਸਨ ਸੋ ਪਰਿਵਾਰ ਦੇ ਵਡਿਆਂ ਜਿਉਂ ਉਹਨਾਂ ਦਾ ਨਜ਼ਰੀਆ ਵੀ ਖਚੋਤ ਪੰਥੀ ਨਾ ਹੋ ਕੇ ਤਰੱਕੀ ਪਸੰਦ ਸੀ। ਗਊ ਗਰੀਬ ਦੀ ਮੁਕਤੀ, ਵਿਸ਼ਵ ਸ਼ਾਂਤੀ, ਭਿੰਨ ਭਿੰਨ ਧਰਮਾਂ ਵਿਚਲੇ ਬੰਧੁਤਵ ਦੀ ਭਾਵਨਾ ਮਜ਼ਬੂਤ ਕਰਨੀ, ਉਹਨਾਂ ਅਨੁਸਾਰ ਨਾਮਧਾਰੀ ਪੰਥ ਦੇ ਬੁਨਿਆਦੀ ਚਿੰਨ੍ਹ ਸਨ। ਜਿਆਦਾ ਸਮਾਂ ਇਹ ਪਰਚਾ ਨਾ ਚੱਲ ਸਕਿਆ। ਪਿਛਲੇ 15 ਕੁ ਸਾਲਾਂ ਤੋਂ ਆਪਣੀ ਪਰਿਵਾਰਕ ਪਰੰਪਰਾ ਦੇ ਅਨੁਰੂਪ, ਸਰਬ ਸ਼ਕਤੀਮਾਨ 'ਵਰਤਮਾਨ ਹਿੰਦੁਸਤਾਨ' ਨਾਂ ਦਾ ਮਾਸਿਕ ਪੱਤਰ ਦਿੱਲੀ ਤੋਂ ਪ੍ਰਕਾਸ਼ਤ ਕਰ ਰਹੇ ਹਨ। ਕਈ ਚਿਰ ਉਹ ਇਸੇ ਨਾਂ ਤੇ ਸਪਤਾਹਿਕ ਅਤੇ ਰੋਜ਼ਾਨਾ ਅਖਬਾਰ ਵੀ ਕੱਢਦੇ ਰਹੇ ਹਨ, ਜੋ ਆਪਣੀਆਂ ਕੌਮੀ ਅਤੇ ਕੌਮਾਂਤਰੀ ਖੇਤਰ ਵਿਚਲੇ ਪਰਸੰਗਾਂ ਤੇ ਸਾਰ ਗ੍ਰਭਿਤ ਟਿੱਪਣੀਆਂ ਕਰਨ ਸਦਕਾ, ਅੱਗੇ ਵਧੂ ਹਲਕਿਆਂ ਦੁਆਰਾ ਸਲਾਹਿਆ ਜਾਂਦਾ ਹੈ। ਲਾਇਲਪੁਰੀ ਅਤੇ ਭਾਰਤੀ ਦੋਵੇਂ ਮਹਾਨੁਭਾਵ ਸਾਥੋਂ ਵਿਛੜ ਕੇ ਅਪ੍ਰੈਲ ਦੇ ਮਹੀਨੇ ਵਿੱਚ ਅਨੰਤ ਜਿੰਦਗਾ ਵਿਚ ਚਲੇ ਗਏ ਸਨ, ਇਸ ਲਈ ਮਹੀਨਾ ਉਹਨਾਂ ਦੀ ਯਾਦ ਵਿਚ ਮਨਾਉਣਾ ਜਿੱਥੇ ਚੰਗੀ ਪਰੰਪਰਾ ਹੈ, ਉੱਥੇ ਪੁਰਖਿਆਂ ਦੇ ਰਿਣ ਤੋਂ ਉਤੀਰਣ ਹੋਣ ਦਾ ਯਤਨ ਵੀ ਹੈ।

ਇਨ੍ਹਾਂ ਸਿਮ੍ਰਤੀ ਅੰਕਾਂ ਦਾ ਹਾਸਿਲ ਹੈ ਛੋਟੇ ਵੀਰ ਅਮਰ ਭਾਰਤੀ ਦਾ ਵੱਡੇ ਭਰਾਤਾ ਸੰਤ ਮੰਗਲ ਸਿੰਘ ਲਾਇਲਪੁਰੀ ਹੋਰਾਂ ਦੀ ਯਾਦ ਨੂੰ ਸਮਰਪਤ ਇਕ ਵੱਡ-ਅਕਾਰੀ ਲੇਖ, ''ਜਿਵੇਂ ਮੈਂ ਡਿੱਠਾ ਲਾਇਲਪੁਰੀ ਜੀ ਨੂੰ।'' ਲਾਇਲਪੁਰੀ ਤਾਂ ਇਹ ਬਾਅਦ ਵਿਚ ਬਣੇ। ਇਹਨਾਂ ਦਾ ਪਿੰਡ ਮਾਝੇ ਦਾ ਪਿੰਡ ਲੋਪੋਕੇ ਸੀ। ਜਿਹਨੇ ਕੂਕਾ ਲਹਿਰ ਅਤੇ ਗਦਰ ਲਹਿਰ ਨੂੰ, ਕੁਰਬਾਨੀਆਂ ਦੇ ਕਈ ਪੁੰਜ ਭੇਟ ਕੀਤੇ ਸਨ। ਇਹ ਪਿੰਡ ਵਿਚ ਰਹਿਣ ਵਾਲਾ ਅਰੋੜਾ ਪਰਵਾਰ ਸੀ, ਜਿਸਦਾ ਕੋਈ ਪੁੱਤਰ ਬਚ ਨਹੀਂ ਸੀ ਰਿਹਾ ਬਾਬਾ ਝੰਡਾ ਮੱਲ ਦੀ ਘਰਵਾਲੀ ਉੱਤਮ ਦੇਈ ਦੇ ਸੱਤ ਪੁੱਤਰ ਜਦੋਂ ਜਵਾਨੀ ਚੜ੍ਹਦੇ ਹੀ ਪੂਰੇ ਹੋ ਗਏ ਤਾਂ ਅੱਠਵੇਂ ਮੁਲਖਾ ਮੱਲ ਨੂੰ ਉਸ ਮੁਲਖਾ ਸਿੰਘ ਬਣਾ ਲਿਆ। ਇਹ ਮੁਲਖਾ ਸਿੰਘ ਗੁਰੂ ਹਰੀ ਸਿੰਘ ਤੋਂ ਵਰੋਸਾਏ ਦਾਤੇਵਾਲ (ਸਿਆਲਕੋਟ) ਦੇ ਸੰਤ ਗੁਲਾਬ ਸਿੰਘ ਨਾਮਧਾਰੀ ਦੀ ਪੁੱਤਰੀ ਰਾਜ ਦੇਈ ਜਾਂ ਰਾਜ ਕੌਰ ਨਾਲ ਵਿਆਹੇ ਗਏ। ਇਸ ਤਰ੍ਹਾਂ ਘਰ ਵਿਚ ਕੂਕਪੁਣਾ ਮਾਤਾ ਦੀ ਮਾਰਫਤ ਆ ਗਿਆ। ਦਾਦੀ ਉੱਤਮ ਦੇਈ ਦਾ ਸਕਾ ਭਣੇਵਾਂ ਸੀ ਪੰਜਾਬੀ ਦਾ ਅਲਬੇਲਾ ਸਾਹਿਤ–ਲਾਲਾ ਧਨੀਰਾਮ ਚਾਤ੍ਰਿਕ। ਇਸ ਤਰ੍ਹਾਂ ਦੇ ਪਰਿਵਾਰਕ ਮਾਹੌਲ ਵਿਚ ਪੈਦਾ ਹੋਣ ਵਾਲੇ ਬੱਚੇ ਜਿਨ੍ਹਾਂ ਨੂੰ ਰੋਟੀ ਰੋਜ਼ੀ ਲਈ ਵੀ ਵਾਹਵਾ ਤਰੱਦਦ ਕਰਨਾ ਪਿਆ ਹੋਵੇ, ਦੇਸ਼ ਦੇ ਉਬਲ ਰਹੇ ਰਾਜਨੀਤਕ ਪਾਣੀਆਂ ਦੇ ਛਿੱਟੇ ਵੀ ਉਹਨਾਂ 'ਤੇ ਪੈ ਰਹੇ ਹੋਣ, ਸਤਿਗੁਰੂ ਰਾਮ ਸਿੰਘ ਜੀ ਦੀ ਬਸਤੀਵਾਦ ਵਿਰੋਧੀ, ਸਮੰਤਵਾਦ ਵਿਰੋਧੀ, ਧਰਮ ਨਿਰਪੱਖ, ਜਨਵਾਦੀ ਅਤੇ ਸਮਤਾ ਮੂਲਕ ਵਿਚਾਰ ਧਾਰਾ ਦਾ ਪ੍ਰਭਾਵ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀਆਂ ਲੋਕ ਰੰਗ ਵਿਚ ਰੰਗੀਆਂ ਇਨਕਲਾਬੀ ਤਕਰੀਰਾਂ ਨੇ, ਮੰਗਲ ਸਿੰਘ ਹੁਣ ਜੋ ਮਾਝੇ ਦੇ ਪਿੰਡ ਲੋਪੋਕੇ ਤੋਂ ਪਰਿਵਾਰ ਸਮੇਤ ਲਾਇਲਪੁਰ ਜ਼ਿਲ੍ਹੇ ਦੇ ਨਾਮਧਾਰੀਆਂ ਦੇ ਵਾਹਵਾ ਮਸ਼ਹੂਰ ਪਿੰਡ 'ਕੌਰਾ ਸਿੰਘ ਵਾਲਾ' ਆ ਵੱਸਣ ਕਾਰਨ, ਮੰਗਲ ਸਿੰਘ ਲਾਇਲਪੁਰੀ ਹੋ ਗਿਆ ਸੀ, ਇਕ ਨਵਾਂ ਮੰਗਲ ਸਿੰਘ ਸਿਰਜ ਦਿੱਤਾ। ਇਕ ਬੇਚੈਨ ਰੂਹ। ਇਕ ਹਿੰਮਤ, ਲਗਨ, ਸਿਰੜ ਅਤੇ ਸਿਦਕ ਦਾ ਮੁਜੱਸਮਾ ਲਾਇਲਪੁਰੀ। ਜਿਸ ਦੀਆਂ ਘਰ ਗ੍ਰਹਿਸਥੀ ਦੀਆਂ ਲੋੜਾਂ ਜਿਹਨਾਂ ਹੇਠ ਉਹ ਸਦਾ ਤਿਤਾਪਤਿਆ ਰਿਹਾ। ਉਸਨੂੰ ਆਪਣੇ ਸ਼ੌਕ ਵਾਲੇ ਰਾਹ ਤੋਂ ਅੱਗੇ ਹੀ ਅੱਗੇ ਵਧਣ ਤੋਂ ਰੋਕ ਨਾ ਸਕੀਆਂ। ਉਸ ਸਮੇਂ ਦੇ ਪੰਜਾਬ ਦੇ ਪੇਂਡੂ ਮਾਹੌਲ ਵਿੱਚ ਅਕਾਲੀਆਂ ਦੀ ਨਾਮਧਾਰੀਆਂ ਨਾਲ ਸ਼ਬਦ ਗੁਰੂ ਜਾਂ ਦੇਹਧਾਰੀ ਗੁਰੂ ਵਾਲੀ ਖਹਿ ਖਹਿ ਵੀ ਲਾਇਲਪੁਰੀ ਅਤੇ ਬਾਵਾ ਸਿੰਘ ਜਗਦੇਓ ਜਿਹੇ ਇਹਨਾਂ ਮਿੱਤਰਾਂ ਨੂੰ, ਨੰਗੇ ਧੜ ਭੰਸਰੇ ਸਾਜੀ ਦੀ ਹਾਲਤ ਵਿਚ ਵਿਚਰਨ ਤੋਂ ਰੋਕ ਨਾ ਸਕੀ। ਨੰਗੀ ਪੈਰੀਂ ਜੇਠ ਹਾੜ ਦੀਆਂ ਰੇਤਾਂ 'ਤੇ ਪੈਦਲ ਤੁਰਨਾ, ਜਿੱਥੇ ਪੈਰ ਵਿੰਨਣ ਵਾਲੀਆਂ ਸੂਲਾਂ ਵੀ ਵਿਛੀਆਂ ਹੋਣ, ਇਹੋ ਜਿਹਾ ਰਿਹਾ ਹੈ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਦਾ ਸਾਰਾ ਜੀਵਨ ਸਫਰ। ਭਾਰਤੀ ਜੀ ਮੁਤਾਬਕ ਉਹਨਾਂ ਦੇ ਗਰਾਈਂ ਸੰਤ ਨਿਧਾਨ ਸਿੰਘ ਆਲਮ, ਲਾਲਾ ਧਨੀਰਾਮ ਚਾਤ੍ਰਿਕ ਅਤੇ ਮਾਤਾ ਰਾਜ ਕੌਰ ਦੀਆਂ ਬਹੁ ਆਯਾਮੀ ਸ਼ਖਸੀਅਤਾਂ ਦੇ ਜਾਦੂਈ ਅਸਰ ਹੇਠ ਹੀ ਲਾਇਲਪੁਰੀ ਦੀ ਉਹ ਪ੍ਰਤਿਭਾ ਜਲਵਾਗਰ ਹੋਈ। ਜਿਸ ਨੇ ਆਪਣਾ ਸਾਰਾ ਜੀਵਨ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਕੌਮੀ ਮੁਕਤੀ, ਗੁਲਾਮ ਕੌਮਾਂ ਦੀ ਬੰਦ ਖਲਾਸੀ ਅਤੇ ਟੋਏ ਟਿੱਬੇ ਢਾਹ ਕੇ, ਇਕ ਰਸ, ਬਾਣੀ ਵੰਡ ਰਹਿਤ, ਸਮਾਜਕ ਆਰਥਕ ਪ੍ਰਬੰਧ ਦੀ ਕਾਇਮੀ ਲਈ ਨਿਛਾਵਰ ਕਰ ਦਿੱਤਾ।

ਭਾਰਤੀ ਜੀ ਨੇ ਇਸ ਨਿਰਛਲ, ਬੇਗਰਜ਼, ਕਰਮਯੋਗੀ ਦੇ ਜੀਵਨ ਚਰਿਤਰ ਨੂੰ ਜਿਸ ਬੁਲੰਦੀ 'ਤੇ ਖਲੋਕੇ ਚਿਤਰਿਆ ਹੈ ਉਹ ਹਾਰੀ ਸਾਰੀ ਦੇ ਵਸ ਦਾ ਰੋਗ ਨਹੀਂ। ਨਾਮਧਾਰੀ ਪੰਥ ਵਿਚ ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ ਗਮਨ ਤੋਂ ਬਾਅਦ ਜੋ ਰੂਪਾਂਤਰਣ ਵਾਪਰਿਆ, ਕ੍ਰਾਂਤੀ ਮੁਖੀ ਧਾਰਾ,

ਕਿੰਜ ਕ੍ਰਾਂਤੀ ਮੁੱਖੀ ਧਾਰਾ ਵਿਚ ਤਬਦੀਲ ਹੋ ਗਈ ਇਹ ਸਭ ਆਪ ਦੀ ਪੈਨੀ ਨੀਝ ਦੀ ਪਕੜ ਵਿਚ ਹੈ। ਅਸੀਂ ਲਾਇਲਪੁਰੀ ਜੀ ਦੇ ਬਹਾਨੇ ਭਾਰਤੀ ਜੀ ਦੀ ਦਾਰਸ਼ਨਿਕ ਪ੍ਰਤਿਭਾ ਦੇ ਵੀ ਵਾਕਫ਼ ਜਾਂਦੇ ਹਾਂ, ਜੋ ਵਰਤਮਾਨ ਯੁੱਗ ਦੇ ਸੰਜੇ ਦੇ ਅਵਤਾਰ ਵਜੋਂ ਕੂਕਾ ਮਹਾਂਭਾਰਤ ਦਾ ਇਸ ਦੇ 'ਧ੍ਰਿਤਰਾਸਟਰ' ਅੱਗੇ ਅਵਲੋਕਨ ਪ੍ਰਸਤੁਤ ਕਰ ਰਹੇ ਹਨ। ਸੰਤ ਜੀ ਬਾਰੇ ਉਹਨਾਂ ਦਾ ਨਿਰਣਾ ਕਿੰਨਾ ਸਟੀਕ ਹੈ:

''ਸੰਤ ਮੰਗਲ ਸਿੰਘ ਲਾਇਲਪੁਰੀ ਸਵਾਸ ਸਵਾਸ ਨਾਮ ਜਪਦੇ ਸਨ ਕਿ ਨਹੀਂ ਇਸ ਬਾਰੇ ਦਾਅਵੇ ਨਾਲ ਕੁਝ ਕਹਿਣਾ ਔਖਾ ਹੈ ਪਰ ਇਹ ਗੱਲ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਆਪ ਦੇ ਹਰ ਸਵਾਸ ਵਿਚੋਂ 'ਨਾਮਧਾਰੀ' ਸ਼ਬਦ ਦੀ ਧੁਣੀ ਨਿਕਲਦੀ ਸੀ। ਉਹਨਾਂ ਦਾ ਨਾਮਧਾਰੀ ਹੋਣ ਦਾ ਅਰਥ ਸੀ- ਉਸ ਸਾਰੀ ਪਰੰਪਰਾ, ਉਨ੍ਹਾਂ ਸਾਰੇ ਉਤਾਰਾਂ-ਚੜ੍ਹਾਵਾਂ ਨਾਲ ਆਪਣੇ ਮਨ ਪ੍ਰਾਣ ਦੀ ਸਾਂਝ ਜੋ ਨਾਮਧਾਰੀ ਜਾਂ ਕੂਕਾ ਸ਼ਬਦ ਨਾਲ ਕਿਸੇ ਵੇਲੇ ਜੁੜੇ ਸਨ। ਉਹ ਨਾਮਧਾਰੀ ਪੰਥ ਨੂੰ ਇਸ ਢੰਗ ਨਾਲ ਆਪਣਾ ਪੰਥ ਮੰਨਦੇ ਸਨ ਜਿਵੇਂ ਕਿ ਉਹ ਹੀ ਨਾਮਧਾਰੀਆਂ ਦੀ ਹਰੇਕ ਗੱਲ ਲਈ ਜ਼ਿੰਮੇਵਾਰ ਹੋਣ। ਉਹ ਆਪਣੇ ਆਪ ਨੂੰ ਪੂਰੇ ਕੂਕਾ ਅੰਦੋਲਨ ਦਾ ਵੀ ਵਾਰਿਸ ਮੰਨਦੇ ਸਨ, ਸ਼ਹੀਦਾਂ ਦਾ ਵਾਰਿਸ ਵੀ ਤੇ ਚੜ੍ਹਦੀ ਕਲਾ ਦਾ ਜ਼ਿੰਮੇਵਾਰ ਵੀ।''

''ਉਨ੍ਹਾਂ ਦਾ ਇੰਜ ਮੰਨਣਾ ਹੀ ਉਨ੍ਹਾਂ ਦੇ ਅਤੇ ਨਾਮਧਾਰੀ ਪੰਥ ਦੇ ਰਹਿਬਰਾਂ ਵਿਚਕਾਰ ਪੈਦਾ ਹੁੰਦੀਆਂ ਰਹੀਆਂ ਬਹੁਤ ਸਾਰੀਆਂ ਗਲਤ ਫਹਿਮੀਆਂ ਦਾ ਕਾਰਨ ਬਣਦਾ ਰਿਹਾ ਕਿਉਂਕਿ ਅਪਣੱਤ ਦੇ ਇਸ ਉਲਾਰ ਜਜ਼ਬੇ ਦੇ ਰਸਤੇ ਵਿਚ ਅਧਿਕਾਰ ਹਮੇਸ਼ਾ ਇਕ ਪ੍ਰਸ਼ਨਚਿੰਨ੍ਹ ਬਣਕੇ ਖਲੋਤੇ ਦਿਸਦੇ।''

''ਸੰਤ ਮੰਗਲ ਸਿੰਘ ਲਾਇਲਪੁਰੀ ਮਨ ਦੇ ਕਿਸੇ ਨਾ ਕਿਸੇ ਕੋਨੇ ਵਿਚ ਸੁਭਾਵਕ ਹੀ ਆਪਣੇ ਆਪ ਨੂੰ ਇਸ ਕਤਾਰ ਵਿਚ ਖਲੋਤਿਆਂ ਵੇਖਦੇ, ਜਿਸ ਕਤਾਰ ਦੇ ਨਾਮਧਾਰੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਕੋਲ ਰਹਿੰਦਿਆਂ ਹੋਇਆਂ ਵੀ ਵੱਡੇ ਵੱਡੇ ਫੈਸਲੇ ਆਪਣੇ ਵਿਵੇਕ ਨਾਲ ਲੈ ਲਏ ਸਨ। ਜਿਸ ਕਾਰਨ ਅੰਮ੍ਰਿਤਸਰ ਅਤੇ ਮਲੇਰਕੋਟਲਾ ਵਿਚ ਇਤਿਹਾਸ ਦੇ ਨਵੇਂ ਪੱਤਰੇ ਲਿਖੇ ਗਏ। ਅਮਰ ਭਾਰਤੀ ਹੋਰਾਂ ਦੀ ਡਾ. ਅਜੀਤ ਸਿੰਘ ਜੀ ਦੁਆਰਾ ਪ੍ਰਸਤੁਤ ਮੁਲਾਕਾਤ ਵੀ, ਇਸ ਮਹਾਂ ਮਾਨਵ ਨੂੰ ਜਿਸ ਦਾ ਬੁੱਧ ਵਿਵੇਕ ਵਿਲੱਖਣ ਸੀ, ਸਮਝਣ ਦਾ ਵਧੀਆ ਉਪਰਾਲਾ ਹੈ ਨਿਬੜਿਆ ਹੈ। ਉਹ ਨਾਮਧਾਰੀ ਵਿਰਾਸਤ ਤੋਂ ਚਲਕੇ ਵਾਇਆ ਕਾਂਗਰਸ ਸੀ. ਪੀ. ਆਈ. ਵਿਚ ਬਹੁਤ ਵਰ੍ਹੇ ਸਰਗਰਮ ਰਹੇ ਅਤੇ 1960 ਤੋਂ ਫਿਰ ਮੁਕੰਮਲ ਤੌਰ 'ਤੇ ਲਿਖਣ ਪੜ੍ਹਣ ਨੂੰ ਸਮਰਪਿਤ ਰਹੇ। ਬੇਸ਼ੱਕ ਉਹਨਾਂ ਦੀ ਵਿਚਾਰ ਧਾਰਾ ਹਮੇਸ਼ਾ ਅਗਰਗਾਮੀ ਰਹੀ। ਉਹ ਸਤਿਗੁਰੂ ਰਾਮ ਸਿੰਘ, ਮਾਰਕਸ, ਗਾਂਧੀ, ਸਤਿਗੁਰੂ ਜਗਜੀਤ ਸਿੰਘ, ਸਵਾਮੀ ਮ੍ਰਿਤੁੰਜੇ ਆਦਿ ਨੂੰ ਆਪਣੇ ਪਥ ਪ੍ਰਦਰਸ਼ਕ ਮੰਨਦੇ ਸਨ। ਬਹੁਤ ਸਾਰੀਆਂ ਬੰਗਾਲ ਪੁਸਤਕਾਂ ਪੰਜਾਬੀ ਵਿਚ ਅਨੁਵਾਦਿਤ ਕੀਤੀਆਂ। ਉਹ ਇਕ ਖੁਸ਼ਮਿਜ਼ਾਜ ਅਤੇ ਫੱਕਰ ਜੀਵਨ ਜਾਚ ਲਈ ਵੀ ਜਾਣੇ ਜਾਂਦੇ ਸਨ। ਗਿਆਨ ਭੰਡਾਰ ਬਹੁਤ ਵਿਸ਼ਾਲ ਸੀ। ਮੈਂ ਜਦੋਂ ਵੀ ਕਦੇ ਰਾਤ ਉਹਨਾਂ ਪਾਸ ਟਿਕਦਾ ਸਾਂ। ਸਾਰੀ ਸਾਰੀ ਰਾਤ ਆਪਣੇ ਸ਼ਬਦਾਂ ਦੀ ਅੰਮ੍ਰਿਤ ਵਰਖਾ ਕਰਦੇ ਰਹਿੰਦੇ। ''ਸਿਖ ਇਤਿਹਾਸ ਅਤੇ ਕੂਕੇ'', ''ਸਤਿਗੁਰੂ ਤਿਸ ਕਾ ਨਾਉ'', ''ਸ੍ਰੀ ਦਸਮ ਗ੍ਰੰਥ ਵਿਚ ਕੁੰਡਲਿਨੀ ਤੰਤ੍ਰ'' ਜਿਥੇ ਗਹਿਰ ਗੰਭੀਰ ਰਚਨਾਵਾਂ ਹਨ ਓਥੇ ''ਅਲਹੁ ਵਰਸਉ ਮੇਹੁ'' ਅਤੇ ''ਮੈਂ ਅਜੇ ਵਾਪਸ ਨਹੀਂ ਆਇਆ'' ਰੌਚਕ ਸ਼ੈਲੀ ਵਿਚ ਯਾਤਰਾ ਬਿਰਤਾਂਤ ਅਤੇ ਸੱਜਣ ਪੁਰਸ਼ਾਂ ਨਾਲ ਹੋਈਆਂ ਮੁਲਾਕਾਤਾਂ ਹਨ। ਅਮਰ ਭਾਰਤੀ ਅਤੇ ਲਾਇਲਪੁਰੀ ਨਾਮਧਾਰੀਆਂ ਦੀ ਉਸ ਪ੍ਰਗਤੀਸ਼ੀਲ ਵਿਚਾਰਧਾਰਾ ਦੇ ਜੁੜਦੇ ਅੰਸ਼ ਹਨ, ਜਿਹਨਾਂ ਨੂੰ ਚੇਤੇ ਕਰਕੇ ਅੱਜ ਦੇ ਇਕ ਧਰੁਵੀ ਵਿਸ਼ਵ ਦੇ ਮਹਾਂ ਪ੍ਰਭੂਆਂ ਦੀ ਧੌਂਸ ਧੱਟੀ ਦੀ ਸਿਆਸਤ ਨਾਲ ਇੱਟ ਖੜਕਾ ਲਿਆ ਜਾ ਸਕਦਾ ਹੈ। ਵਿਸ਼ਵ ਮੰਡੀ ਦੇ ਧੰਨਾ ਸੇਠਾਂ ਨੂੰ, ਜੋ ਦੁਨੀਆਂ ਭਰ ਦੀ ਦੌਲਤ ਆਪਣੀਆਂ ਤਿਜੋਰੀਆਂ ਵਿਚ ਬੰਦ ਕਰਨ ਲਈ ਕਾਹਲੇ ਹਨ, ਸ਼ੀਸ਼ਾ ਵਿਖਾਇਆ ਜਾ ਸਕਦਾ ਹੈ, ਤਾਂਕਿ ਉਹ ਸਮੇਂ ਰਹਿੰਦੇ ਆਪਣੇ ਖੂੰਖਾਰ ਚਿਹਰੇ ਦੀ ਕਰੂਰਤਾ ਨੂੰ ਨਿਹਾਰ ਲੈਣ। ਕਰੂਰਤਾ ਜੋ ਦੁਨੀਆਂ ਦੇ ਸੱਤਰ ਫੀਸਦੀ ਲੋਕਾਂ ਨੂੰ ਭੁੱਖਿਆਂ ਮਾਰਨ ਦਾ ਕਾਰਨ ਹੈ।■

# ਸ੍ਰੀ ਭੈਣੀ ਸਾਹਿਬ ਵਿਚ ਹੋਲਾ ਮਹੱਲਾ ਸ਼ਾਨੋਸ਼ੌਕਤ ਨਾਲ ਮਨਾਇਆ ਗਿਆ

ਸਤਿਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਸ਼ਤਾਬਦੀ ਸਮਾਗਮ ਨੂੰ ਸਮਰਪਿਤ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਮੁਖੀ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛਤਰਛਾਇਆ ਹੇਠ ਤ੍ਰਿਬੇਣੀ ਪੁਰਬ ਹੋਲਾ ਮਹੱਲਾ ਸ਼ਾਨੋ-ਸ਼ੌਕਤ ਨਾਲ ਮਨਾਇਆ ਗਿਆ, ਜਿਸ ਵਿਚ ਦੇਸ਼-ਵਿਦੇਸ਼ ਤੋਂ ਲੱਖਾਂ ਦੀ ਗਿਣਤੀ 'ਚ ਪੁੱਜੀਆਂ ਸੰਗਤਾਂ ਨੇ ਓਲ ਰਹੇ ਨਾਮਬਾਣੀ ਦੇ ਸਮੁੰਦਰ ਵਿਚ ਡੁਬਕੀ ਲਗਾ ਕੇ ਆਪਣਾ ਜੀਵਨ ਸਫਲਾ ਕੀਤਾ। ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਨਾਮਧਾਰੀ ਸਮਾਜ ਵਿਚ ਇਹ ਪੂਰਾ ਵਰ੍ਹਾ ਜਿਥੇ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਮਨਾ ਰਿਹਾ ਹੈ, ਉਥੇ ਸਤਿਗੁਰੂ ਬਾਲਕ ਸਿੰਘ ਜੀ ਦਾ 200 ਸਾਲਾ ਪ੍ਰਕਾਸ਼ ਪੁਰਬ ਸਤਿਗੁਰੂ ਰਾਮ ਸਿੰਘ ਜੀ ਵਲੋਂ 1869 ਨੂੰ ਸਿਆਲਕੋਟ ਵਿਖੇ ਕਰਵਾਏ ਮਲਾਂਵਾਲਾ ਹੋਲੇ ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ ਮੁਸਮਾਨ ਖੁਮਿਆਰੀ ਦਾ ਝੰਡਾ ਜਿਊਂਦਾ ਕੀਤਾ, ਉਸਦੀ 150ਵੀਂ ਵਰ੍ਹੇਗੰਢ ਤੇ ਜੱਲ੍ਹਿਆਂਵਾਲਾ ਸਾਕੇ ਦੀ 100ਵੀਂ ਵਰ੍ਹੇਗੰਢ ਮਨਾ ਰਹੇ ਹਾਂ। ਉਨ੍ਹਾਂ ਦੱਸਿਆ ਕਿ ਸਤਿਗੁਰੂ ਉਦੇ ਸਿੰਘ ਜੀ ਦੀ ਕ੍ਰਿਪਾ ਸਦਕਾ ਇਹ ਸ਼ਤਾਬਦੀ ਸਮਾਗਮ ਨਾਮਧਾਰੀ ਸੰਗਤ ਵਲੋਂ ਪੂਰੀ ਦੁਨੀਆਂ ਭਰ ਵਿਚ ਮਨਾ ਰਹੇ ਹਾਂ। ਹੋਲੇ ਮਹੱਲੇ ਦੀ ਸਥਾਪਨਾ ਸਿੱਖਾਂ ਵਿਚ ਵੀਰ ਰਸ ਕਾਇਮ ਕਰਨ ਲਈ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਰੰਭ ਕੀਤੀ। ਸਿੱਖ ਰਾਜ ਦੇ ਪਤਨ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਹੋਲੇ ਮਹੱਲੇ ਦੇ ਮੇਲੇ ਤੇ ਕੀਰਤਨ ਨੂੰ ਢੋਲਕ ਛੈਣਿਆਂ ਨਾਲ ਆਰੰਭ ਕਰਕੇ ਉਸਨੂੰ ਹੋਲੇ ਦੇ ਦੀਵਾਨ ਦਾ ਨਾਮ ਦਿੱਤਾ ਤੇ ਅੰਗਰੇਜ਼ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਦੁਪਹਿਰ ਦੇ ਨਿਤਨੇਮ ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਰਿਕਾਰਡ ਉਪਦੇਸ਼ ਸੰਗਤਾਂ ਨੇ ਸਰਵਣ ਕੀਤਾ। ਹਜ਼ੂਰੀ ਰਾਗੀ ਬਲਵੰਤ ਸਿੰਘ ਤੇ ਰਾਗੀ ਸਾਮ ਸਿੰਘ ਨੇ ਤੰਤੀ ਸਾਜ਼ਾਂ ਰਾਹੀਂ ''ਮੂਲ ਨਾ ਬੂਝਹਿ ਆਪ ਨਾ ਸੂਝਹਿ ਨਾਨਕ ਤਰੀਅਹ ਗੁਰ ਬਚਨੀ'' ਸ਼ਬਦ ਪੜ੍ਹਿਆ। ਸੰਗਤਾਂ ਦੇ ਸਫੇਦ ਵਸਤਰ ਪਹਿਨੇ ਹੋਏ ਸਨ, ਹੱਥਾਂ ਵਿਚ ਉਨ ਦੀਆਂ ਮਾਲਾਵਾਂ ਫੜ ਕੇ ਨਾਮ ਸਿਮਰਨ ਕਰ ਰਹੀਆਂ ਸਨ। ਮਾਤਾ ਗੁਰਸ਼ਰਨ ਕੌਰ ਜੀ ਵਲੋਂ ਸੰਗਤਾਂ ਨੇ ਰਹਿਣ ਦੇ ਬਹੁਤ ਵਧੀਆਂ ਪ੍ਰਬੰਧ ਕੀਤੇ ਹੋਏ ਹਨ। ਦੇਸੀ ਘਿਓ ਦੀ ਬੂੰਦੀ, ਖੀਰ ਕੜਾਹ ਦੇ ਅਤੁੱਟ ਲੰਗਰ ਵਰਤ ਰਹੇ ਸਨ। ਵਿਸ਼ਵ ਸ਼ਾਂਤੀ ਦੀ ਅਰਦਾਸ ਸੂਬਾ ਬਲਵਿੰਦਰ ਸਿੰਘ ਝੱਲ ਨੇ ਕੀਤੀ। ਸਤਿਗੁਰੂ ਜੀ ਨੇ ਸਤਿਜੁਗ ਦਾ ਅਤੇ ਵਰਤਮਾਨ ਹਿੰਦੁਸਤਾਨ ਵਿਸ਼ੇਸ਼ ਅੰਕ ਰਿਲੀਜ਼ ਕੀਤਾ। ਇਸ ਮੌਕੇ ਸੰਤ ਜਗਤਾਰ ਸਿੰਘ, ਸੇਵਕ ਕਰਤਾਰ ਸਿੰਘ, ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਰੇਸ਼ਮ ਸਿੰਘ, ਸੂਬਾ ਹਰਭਜਨ ਸਿੰਘ ਤੇ ਪੀ.ਏ. ਦਿਲਬਾਗ ਸਿੰਘ ਰੰਧਾਵਾ ਵੀ ਮੌਜੂਦ ਸਨ। ਇਸ ਮੇਲੇ ਦੀ ਖਰਚ ਸੇਵਾ ਸੂਬਾ ਰੇਸ਼ਮ ਸਿੰਘ ਕਲੇਰਾਂ ਵਾਲਿਆਂ ਆਪਣੇ ਜ਼ਿੰਮੇ ਲਈ ਹੋਈ ਸੀ। ■

- ਡਾ. ਅਮਰ ਭਾਰਤੀ

# ਸਤਿਗੁਰੂ ਦੀ ਸੰਗਤ

ਆਪਣੇ ਇੱਕ ਮਿੱਤਰ ਨਾਲ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਦਾ ਮੇਲਾ ਵੇਖਣ ਲਈ ਗੁਰਦੁਆਰਾ ਸੀਸਗੰਜ ਸਾਹਿਬ ਗਿਆ ਸਾਂ। ਨੇੜੇ ਹੀ ਗਾਂਧੀ ਗਰਾਊਂਡ ਵਿੱਚ ਲੱਗੇ ਵਿਸ਼ਾਲ ਪੰਡਾਲ ਅੰਦਰ ਸਜੀ ਸਾਧ ਸੰਗਤ ਸਾਹਮਣੇ ਇੱਕ ਵਿਦਵਾਨ ਸੱਜਣ ਭਾਸ਼ਣ ਕਰ ਰਹੇ ਸਨ-''ਅਸੀਂ ਦੇਹਧਾਰੀ ਗੁਰੂ ਦੇ ਖ਼ਿਲਾਫ਼ ਹਾਂ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ। ਬਾਣੀ ਸਾਡਾ ਗੁਰੂ ਹੈ, ਸ਼ਬਦ ਸਾਡਾ ਸਤਿਗੁਰੂ ਹੈ...।''

ਉਹ ਸੱਜਣ ਬੜੇ ਜੋਸ਼ ਤੇ ਉਤਸ਼ਾਹ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਵਾਲੇ ਦਿਨ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਜੁੜੀ ਸਾਧ ਸੰਗਤ ਦੇ ਸਾਹਮਣੇ ਦੇਹਧਾਰੀ ਸਤਿਗੁਰੂ ਦੇ ਵਿਰੋਧ ਵਿੱਚ ਬੋਲ ਰਹੇ ਸਨ ਤੇ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਸਾਧ ਸੰਗਤ ਦੇ ਮਨਾਂ ਵਿੱਚ ਬਿਠਾਣ ਲਈ ਜੀਅ ਜਾਨ ਨਾਲ ਕੋਸ਼ਿਸ਼ ਕਰ ਰਹੇ ਸਨ।

ਸੁਣ ਕੇ ਮੇਰੇ ਮਿੱਤਰ ਨੇ ਕਿਹਾ, ''ਇਹ ਕੀ ਗੱਲ ਹੋਈ? ਕੋਈ ਮੇਲ ਹੀ ਨਹੀਂ ਬਣਦਾ ਅਵਤਾਰ ਦਿਵਸ 'ਤੇ ਦੇਹਧਾਰੀ ਦੇ ਵਿਰੋਧ ਦਾ''

ਮੈਂ ਕਿਹਾ, ''ਅਸਲ ਵਿੱਚ ਇਹਨਾਂ ਨੂੰ ਆਪ ਹੀ ਇਹ ਯਕੀਨ ਨਹੀਂ ਆ ਰਿਹਾ ਕਿ ਇਹ ਜੋ ਕੁਝ ਆਖ ਰਹੇ ਨੇ, ਉਹ ਠੀਕ ਵੀ ਹੈ? ਗੱਲ ਸਤਿਗੁਰੂ ਨਾਨਕ ਦੇਵ ਜੀ ਅਤੇ ਗ੍ਰੰਥ ਗੁਰੂ ਦੀ ਨਹੀਂ-ਸਗੋਂ ਉਸ ਰਾਜਨੀਤੀ ਦੀ ਏ ਜਿਹੜੀ ਇਹਨਾਂ ਦੇ ਮਨ ਵਿੱਚ ਏ। ਰਾਜਨੀਤੀ ਦਾ ਕੋਈ ਖ਼ਾਸ ਵੇਲਾ ਨਹੀਂ ਹੁੰਦਾ ਤੇ ਨਾ ਹੀ ਕੋਈ ਵਿਸ਼ੇਸ਼ ਧਰਮ। ਏਸੇ ਲਈ ਇਹ ਅੱਜ ਦੇ ਦਿਨ ਵੀ-ਸਤਿਗੁਰੂ ਨਾਨਕ ਦੇਵ ਜੀ ਦੀ ਦੇਹ ਦੇ ਪ੍ਰਕਾਸ਼ ਉਤਸਵ ਸਮੇਂ ਵੀ-ਸਤਿਗੁਰੂ ਦੇ ਦੇਹ ਧਾਰਨ ਦੇ ਸਿਧਾਂਤ ਵਿਰੁੱਧ ਬੋਲ ਰਹੇ ਨੇ।''

ਮੇਰੇ ਮਿੱਤਰ ਨੇ ਕਿਹਾ-''ਕੀ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਦੇਹਧਾਰੀ ਗੁਰੂ ਨੂੰ ਮਾਨਤਾ ਨਹੀਂ ਦੇਂਦੀ?''

ਮੈਂ ਕਿਹਾ, ''ਮਾਨਤਾ ਹੀ ਨਹੀਂ, ਸਗੋਂ ਗੁਰਬਾਣੀ ਦਾ ਹਰੇਕ ਸ਼ਬਦ ਦੇਹਧਾਰੀ ਗੁਰੂ ਦੇ ਸਿਧਾਂਤ ਦੀ ਸਥਾਪਨਾ ਕਰਦਾ ਏ, ਉਸਦੀ ਵਕਾਲਤ ਤੇ ਪ੍ਰੋੜ੍ਹਤਾ ਕਰਦਾ ਏ। ਅਤੇ ਦਿਲਚਸਪ ਗੱਲ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਹੀ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਪੂਰਾ ਵਿਰੋਧ ਕਰਦੀ ਏ।

ਪਰ ਇੱਕ ਗੱਲ ਧਿਆਨ ਵਿੱਚ ਰੱਖਣ ਵਾਲੀ ਏ, ਤੇ ਉਹ ਇਹ ਕਿ 'ਰਾਜਨੀਤੀ ਪ੍ਰਵਿਰਤੀ ਮਾਰਗੀ ਹੁੰਦੀ ਏ ਅਤੇ 'ਧਰਮ' ਨਿਵਿਰਤੀ ਮਾਰਗੀ। ਰਾਜਨੀਤੀ 'ਬਹੁਗਿਣਤੀ' ਦੀ ਪ੍ਰਤੀਨਿਧਤਾ ਕਰਦੀ ਏ ਅਤੇ ਧਰਮ ਘੱਟ ਗਿਣਤੀ ਦੀ। ਬਹੁਤੇ ਲੋਕ ਹਮੇਸ਼ਾਂ ਦੁਨਿਆਵੀ ਸੁਖ ਸੁਵਿਧਾ ਬਾਰੇ ਸੋਚਦੇ ਹਨ ਜੋ ਕਿ ਗੁਰਬਾਣੀ ਅਨੁਸਾਰ ਕੁਦਰਤ ਦੇ ਜਾਂ ਤ੍ਰੈਗੁਣੀ ਮਾਇਆ ਦੇ ਅਧੀਨ ਆਉਂਦੇ ਹਨ- 'ਧਰਮ' ਨੂੰ ਮੰਨਣ ਵਾਲੇ ਥੋੜ੍ਹੇ ਲੋਕ ਹੁੰਦੇ ਹਨ- ਕਿਉਂਕਿ ਉਹ ਗੁਰਬਾਣੀ ਅਨੁਸਾਰ ਤ੍ਰੈਗੁਣੀ ਮਾਇਆ ਤੋਂ ਉਪਰ ਉਠਦੇ ਚਉਥੇ ਪਦ ਦੀ ਪ੍ਰਾਪਤੀ ਲਈ ਜਤਨ ਕਰਦੇ ਹਨ। ਸਤਿਗੁਰੂ-ਕਿਉਂਕਿ ਸੱਚਾ ਗੁਰੂ ਹੁੰਦਾ ਹੈ। ਇਸੇ ਲਈ ਉਹ ਉਸੇ ਧਰਮ ਨੂੰ ਹੀ ਦ੍ਰਿੜਾਉਂਦਾ ਹੈ ਜਿਹੜਾ ਮਨੁੱਖ ਨੂੰ ਤਿੰਨਾ ਗੁਣਾਂ ਤੋਂ ਉਪਰ ਉਠਾ ਕੇ ਚਉਥੇ ਜਾਂ ਤੁਰੀਆ ਪਦ ਵਿੱਚ ਲੈ ਜਾਏ। ਇਸ ਲਈ ਸੁਭਾਵਕ ਹੀ ਸਤਿਗੁਰੂ ਨੂੰ ਮੰਨਣ ਵਾਲੇ ਥੋੜ੍ਹੇ ਲੋਕ ਹੁੰਦੇ ਨੇ। ਇਹੋ ਕਾਰਨ ਹੈ ਕਿ ਸਾਰੇ ਸਤਿਗੁਰੂਆਂ ਦੇ ਅਸਲ ਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਰਹੀ ਹੈ ਅਤੇ ਬਹੁਤੇ ਲੋਕਾਂ ਨੇ ਉਹਨਾਂ ਦਾ ਉਹਨਾਂ ਦੇ ਸਮੇਂ ਵਿੱਚ ਹੀ ਵਿਰੋਧ ਕੀਤਾ ਹੈ।

ਇਹੋ ਜਿਹੇ ਵਿਦਵਾਨਾਂ ਅਤੇ ਗਿਆਨੀਆਂ ਦੀ ਕਿਸੇ ਵੀ ਜੁਗ ਵਿੱਚ ਕਮੀ ਨਹੀਂ ਰਹੀ, ਜਿਹੜੇ ਵੇਲੇ ਦੇ ਸਤਿਗੁਰੂ ਦੇ ਸ਼ਬਦਾਂ ਨੂੰ ਆਪਣੇ ਹੀ ਅਰਥ ਦੇ ਕੇ ਆਪਣੇ ਆਪ ਨੂੰ ਉਹਨਾਂ ਦਾ ਸੱਚਾ ਵਿਆਖਿਆਕਾਰ ਦੱਸ ਦੇ ਲੋਕਾਂ ਨੂੰ ਆਪਣੇ ਮਗਰ ਲਗਾਉਂਦੇ ਆਏ ਹਨ। ਫਰਕ ਸਿਰਫ ਏਨਾ ਕੁ ਹੀ ਰਹਿੰਦਾ ਹੈ ਕਿ ਸਤਿਗੁਰੂ ਸੰਸਾਰਕ ਸੁਖਾਂ ਦਾ ਕੋਈ ਲਾਰਾ ਨਹੀਂ ਲਗਾਉਂਦਾ ਅਤੇ ਇਹ ਗਿਆਨੀ ਸੱਜਣ ਇਹੋ ਜਿਹੇ ਲਾਰੇ ਨਾਲ ਨਾਲ ਹੀ ਲਗਾਉਂਦੇ ਰਹਿੰਦੇ ਹਨ। ਸੋ ਆਮ ਆਦਮੀ ਸਹਿਜੇ ਹੀ ਆਪਣੇ ਹੌਸਲੇ ਸੁਖ ਨੂੰ ਵਧਾਉਣ ਲਈ ਇਹਨਾਂ ਦੀ ਇਸ ਰਾਜਨੀਤੀ ਦਾ ਸ਼ਿਕਾਰ ਹੋ ਜਾਂਦਾ ਹੈ।

ਸਤਿਗੁਰੂ ਤਾਂ ਹਮੇਸ਼ਾ ਰੋਕੇਗਾ-ਆਤਮਕ ਗਿਰਾਵਟ ਵਾਲੇ ਪਾਸੇ ਜਾਣ ਤੋਂ। ਪਰ ਇਹ ਧਰਮ ਤੋਂ ਰਾਜਨੀਤੀ ਨੂੰ ਪਹਿਲ ਦੇਣ ਵਾਲੇ ਹਰ ਸੰਸਾਰਕ ਸੁਖ ਉਪਲਬਧ ਕਰਵਾ ਕੇ ਠੀਕ ਉਸੇ ਰਾਹੇ ਹੀ ਲੈ ਜਾਣਗੇ-ਜਿਸਨੂੰ ਨਿਰੋਲ ਪ੍ਰਵਿਰਤੀ ਦਾ ਮਾਰਗ ਕਿਹਾ ਜਾਂਦਾ ਹੈ। ਸੋ ਇੰਜ, ਇਹ ਬਹੁਤੇ ਹੋ ਜਾਂਦੇ ਹਨ ਤੇ ਸਤਿਗੁਰੂ ਨੂੰ ਮੰਨਣ ਵਾਲੇ ਥੋੜ੍ਹੇ ਰਹਿ ਜਾਂਦੇ ਹਨ।

ਜਦੋਂ ਤੋਂ ਗ੍ਰੰਥ ਜਾਂ ਪੰਥ ਗੁਰੂ ਦੀ ਗੱਲ ਚਲੀ ਹੈ-ਉਦੋਂ ਤੇ-ਉਸ ਦੇ ਬਾਅਦ ਦੇ ਸਮੇਂ ਉਪਰ ਜ਼ਰਾ ਝਾਤੀ ਮਾਰ ਕੇ ਵੇਖੋ-ਆਤਮਕ ਉਨਤੀ ਵਧੀ ਹੈ ਜਾਂ ਉਸਦਾ ਸਮੂਹਕ ਰੂਪ ਵਿੱਚ ਹਰਾਸ ਹੀ ਹੋਇਆ ਹੈ। ਪਿਛਾਂਹ ਝਾਤੀ ਮਾਰਦਿਆਂ ਹੋਇਆ ਅੱਜ ਉਪਰ ਪੁੱਜਦਿਆਂ ਹੀ ਸਾਰੀ ਤਸਵੀਰ ਸਪੱਸ਼ਟ ਹੋ ਜਾਏਗੀ। ਨਾਲ ਹੀ ਦੇਹਧਾਰੀ ਸਤਿਗੁਰੂ ਤੇ ਗ੍ਰੰਥ-ਪੰਥ ਰੂਪੀ ਗੁਰੂ ਦੇ ਫਰਕ ਦਾ ਵੀ ਆਪਣੇ ਆਪ ਅੰਦਾਜ਼ਾ ਹੋ ਜਾਏਗਾ।

ਸਤਿਗੁਰੂ ਦਾ ਧਰਮ ਭੀੜ ਦਾ ਧਰਮ ਨਹੀਂ ਕਿਉਂਕਿ ਉਸਦਾ ਦੱਸਿਆ ਮਾਰਗ ਔਖਾ ਹੈ, ਉਹ ਤਿਆਗ ਦਾ ਮਾਰਗ ਹੈ। ਉਹ ਰਾਜ ਦਾ ਵੀ ਤਿਆਗ ਦੱਸਦਾ ਹੈ ਤੇ ਮੁਕਤੀ ਦਾ ਵੀ -ਕਿਉਂਕਿ ਉਸ ਲਈ ਮੁਕਤੀ ਵੀ 'ਬਪੁੜੀ' (ਵਿਚਾਰੀ) ਹੈ। ਸਤਿਗੁਰੂ ਦੇ ਚਰਨਾਂ ਦੀ ਪ੍ਰੀਤ ਹੀ ਉਸਦਾ ਨਿਸ਼ਾਨਾ ਹੈ।

ਸਤਿਗੁਰੂ ਦੀ ਸੰਗਤ ਆਪਾ ਧਾਪੀ ਦੀ ਪ੍ਰਵਿਰਤੀ ਵਿੱਚ ਗ੍ਰਸੀ ਹੋਈ ਬੇਕਾਬੂ ਤੇ ਦੂਜਿਆਂ ਨੂੰ ਬਰਦਾਸ਼ਤ ਕਰਨ ਤੋਂ ਇਨਕਾਰ ਕਰਨ ਵਾਲੀ ਭੀੜ ਨਹੀਂ ਹੁੰਦੀ-ਸਗੋਂ ਉਹ ਪ੍ਰਾਣੀ ਮਾਤਰ ਵਿਚੋਂ ਅਕਾਲ ਪੁਰਖ ਦਾ ਸਰੂਪ ਵੇਖਣ ਵਾਲੇ ਧਾਰਮਕ ਅਨੁਸ਼ਾਸਤ ਗੁਰਮੁਖਾਂ ਦਾ ਇਕੱਠ ਹੁੰਦਾ ਹੈ। ਸਾਧ ਸੰਗਤ ਦੇ ਇਹੋ ਜਿਹੇ ਇਕੱਠ ਹਮੇਸ਼ਾ ਸਤਿਗੁਰੂ ਦੀ ਤੇ ਫੇਰ ਸਤਿਗੁਰੂ ਦੇ ਨਿਵਾਜੇ ਸਾਧਾਂ ਸੰਤਾਂ ਦੀ ਸੰਗਤ ਵਿੱਚ ਰਹਿੰਦੇ ਹਨ। ਸਿਆਸਤਦਾਨਾਂ ਤੇ ਉਹਦੀ ਰੰਗਲੀ ਸਿਆਸਤ ਨਾਲ ਇਹਨਾਂ ਦਾ ਕੋਈ ਵਾਸਤਾ ਨਹੀਂ ਹੋ ਸਕਦਾ। ਹਾਂ, ਉਸ ਸਿਆਸਤ ਨੂੰ ਇਹਨਾਂ ਦੀ ਹਮਾਇਤ ਜ਼ਰੂਰ ਮਿਲਦੀ ਹੈ-ਜਿਹੜੀ ਮਨੁੱਖ ਦੀ ਅੰਦਰਲੀ ਸਾਤਵਿਕਤਾ ਨੂੰ ਉਭਾਰ ਕੇ ਸ਼ੁਭ ਕਰਮ ਤੇ ਉਸਾਰੀ ਵੱਲ ਲਗਾਉਂਦੀ ਹੋਵੇ।

ਖਾਲਸਾ ਰਾਜ ਤੋਂ ਸ਼ੁਰੂ ਕਰਕੇ ਅੱਜ ਤੱਕ ਦੀ ਸਥਿਤੀ ਉਪਰ ਨਜ਼ਰ ਮਾਰਿਆਂ ਪਤਾ ਲੱਗਾ ਕਿ ਸਾਧੂ ਸੰਤਾਂ ਦੀ ਗਿਣਤੀ ਸਿੱਖ ਸਮਾਜ ਵਿਚ ਲਗਾਤਾਰ ਘਟਦੀ ਜਾ ਰਹੀ ਹੈ। ਵਧਦੀ ਨਹੀਂ ਪਈ। ਅਤੇ ਅੱਜ ਸਿਆਸਤ ਦਾ ਏਨਾ ਤਗੜਾ ਪ੍ਰਭਾਵ ਹੈ ਕਿ ਅੱਜ ਕਲ੍ਹ ਕੁਝ ਸਮੇਂ ਦੀ ਭਜਨ ਬੰਦਗੀ ਤੋਂ ਬਾਅਦ ਜਿਸ ਸਾਧ ਸੰਤ ਦੀ ਸਿੱਖਾਂ ਵਿੱਚ ਜ਼ਰਾ ਮਾਨਤਾ ਹੋ ਜਾਂਦੀ ਹੈ- ਉਹ ਆਪਣਾ ਅਸਲ ਆਸਨ ਛੱਡਕੇ ਰਾਜਨੀਤੀ ਵਿੱਚ ਆ ਜਾਂਦਾ ਹੈ ਤੇ ਉਸਦਾ ਸਾਰਾ ਜ਼ੋਰ ਇਸ ਗੱਲ

# ਵਿਸ਼ਵੀਕਰਨ ਦੇ ਮਾਰੂ ਪ੍ਰਭਾਵਾਂ 'ਤੇ ਚਿੰਤਨ ਕਰਦੀ ਸਾਹਿਤਕ ਗੋਸ਼ਟੀ

ਨਵੀਂ ਦਿੱਲੀ:ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਵਲੋਂ ਬਾਕਾਇਦਾ ਤੌਰ ਤੇ ਇਕ ਸਾਹਿਤਕ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਸਮਾਗਮ ਵਿਚ ਮੁਖ ਮਹਿਮਾਨ ਦੀ ਭੂਮਿਕਾ ਯੂ.ਕੇ. ਵਾਸੀ ਪੰਜਾਬੀ ਸਾਇਰਾ ਤੇ ਸਾਹਿਤ ਚਿੰਤਿਕਾ ਡਾ. ਦੇਵਿੰਦਰ ਕੌਰ ਨੇ ਬਾਖੂਬੀ ਨਿਭਾਈ। ਸਮਾਗਮ ਦੀ ਪ੍ਰਧਾਨਗੀ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੀ ਮੁਖੀ ਡਾ. ਜਸਪਾਲ ਕੌਰ ਨੇ ਕੀਤੀ। ਸਟੇਜ ਸਕੱਤਰ ਦਾ ਫਰਜ, ਸੰਮੇਲਨ ਦੇ ਪ੍ਰਧਾਨ ਅਤੇ ਜਾਣੇ-ਪਛਾਣੇ ਸਾਹਿਤ-ਚਿੰਤਕ ਪ੍ਰੋ. (ਡਾ.) ਮਨਜੀਤ ਸਿੰਘ ਨੇ ਬਹੁਤ ਹੀ ਖੂਬਸੂਰਤੀ ਨਾਲ ਅਦਾ ਕੀਤਾ। ਜਨਾਬ ਸਰਬ ਸ਼ਕਤੀਮਾਨ ਵਲੋਂ ਆਪਣੀ ਪੱਤ੍ਰਿਕਾ 'ਵਰਤਮਾਨ ਹਿੰਦੁਸਤਾਨ' ਦਾ ਵਿਸ਼ੇਸ਼ ਅੰਕ ਵਿਧੀਵਤ ਰਿਲੀਜ਼ ਕਰਵਾਇਆ ਗਿਆ। ਸਮਾਗਮ ਦਾ ਆਰੰਭ, ਪੰਜਾਬੀ ਦੇ ਚਰਚਿਤ ਕਹਾਣੀਕਾਰ ਬਲਬੀਰ ਸਿੰਘ ਨਾਂਧਰਾ ਨੇ 'ਆਦਤ' ਕਹਾਣੀ ਦੇ ਪਾਠ ਕਰਨ ਨਾਲ ਕੀਤਾ। ਸਮਾਜਿਕ ਕਦਰਾਂ ਕੀਮਤਾਂ ਵਿਚ ਪੈਦਾ ਹੋ ਰਹੇ ਵਿਗਾੜ ਨੂੰ, ਇਸ ਕਹਾਣੀ ਵਿਚ ਬਾਖੂਬੀ ਰੂਪਾਂਤਰਣ ਦਿੱਤਾ ਗਿਆ। ਖਾਸ ਕਰਕੇ, ਵਿਸ਼ਵੀਕਰਨ ਦੇ ਮਾਰੂ ਪ੍ਰਭਾਵਾਂ ਨੂੰ, ਇਸ ਕਹਾਣੀ ਰਾਹੀਂ ਉਜਾਗਰ ਕੀਤਾ ਗਿਆ। ਇਸ ਮਗਰੋਂ, ਲਾਇਬ੍ਰੇਰੀ ਮਾਤਾ ਗੁੱਜਰ ਕੌਰ ਦੀ ਸਬ ਕਮੇਟੀ ਦੇ ਮੈਂਬਰ ਤੇ ਬਹੁਭਾਸ਼ੀ ਸਾਇਰ ਸੁਰਿੰਦਰਪਾਲ ਸਿੰਘ ਜੌਹਰ ਨੇ ਦੋ ਰੁਬਾਈਆਂ ਤੇ 'ਵਿਨਤੀ' ਸਿਰਲੇਖ ਵਾਲੀ ਹਿੰਦੀ ਕਵਿਤਾ ਸੁਣਾ ਕੇ, ਖੂਬ ਵਾਹ ਵਾਹ ਖੱਟੀ। ਸਾਇਰਾ ਹਰਪ੍ਰੀਤ ਕੌਰ ਨੇ 'ਨੀ ਮਾਏਂ', 'ਘਰ ਦਾ ਦਰੱਖਤ' ਤੇ 'ਅੰਤਰ ਆਤਮਾ' ਸਿਰਲੇਖਾਂ ਨਜ਼ਮਾਂ ਸੁਣਾ ਕੇ, ਕਾਵਿ ਮਹਿਫਿਲ ਦਾ ਰੰਗ, ਸੰਜੀਦਾ ਬਣਾ ਦਿੱਤਾ। ਰਹਿੰਦੀ ਕਸਰ ਕੈਪਟਨ ਦੇਵ ਸਹੋਤਾ ਨੇ 'ਅਭਿਲਾਸ਼ਾ', 'ਸੁਰ ਬਾਜਾਰ ਹੋਤੀ ਹੈਂ' ਹਿੰਦੀ-ਪੰਜਾਬੀ ਨਜ਼ਮਾਂ ਅਤੇ ਕੁਝ ਸ਼ਿਅਰ ਕਹਿਕੇ ਕੱਢ ਦਿੱਤੀ। ਨਾਮਵਰ ਪੰਜਾਬੀ ਸਾਇਰ ਰਾਜਿੰਦਰ ਸੁਲਤਾਨ ਨੇ 'ਕਵਿਤਾ ਨਾਲ ਸੰਵਾਦ' ਅਤੇ 'ਮੈਂ ਸਾਇਰ ਹਾਂ' ਸਿਰਲੇਖਾਂ ਵਾਲੀਆਂ ਕਵਿਤਾਵਾਂ ਸੁਣਾ ਕੇ ਆਪਣੀ ਖੂਬਸੂਰਤ ਸ਼ਾਇਰੀ ਦਾ ਪਰੀਚੈ ਦਿੱਤਾ। ਨਵੇਂ ਉਭਰ ਰਹੇ ਸਾਇਰ ਸੁਲੱਖਣ ਸਿੰਘ ਨੇ 'ਖੁਸ਼ੀ' ਅਤੇ 'ਪਿੰਜਰੇ ਦਾ ਪੰਛੀ' ਕਵਿਤਾਵਾਂ ਸੁਣਾ ਕੇ ਮਹਿਫਿਲ ਨੂੰ ਸੁਰਮਈ ਰੰਗ ਵਿਚ ਰੰਗ ਦਿੱਤਾ। ਸਾਇਰਾ ਦੇਵਿੰਦਰ ਕੌਰ ਨੇ ਆਪਣੇ ਮਖਸੂਸ ਅੰਦਾਜ਼ ਤੇ ਖੂਬਸੂਰਤ ਤਰੰਨੁਮ ਵਿਚ 'ਦਿਨ ਰਾਤ ਚਲੇ, ਬਰਸਾਤ ਚਲੇ...' ਬੋਲਾਂ ਵਾਲੇ ਗੀਤ ਨੂੰ ਸੁਣਾ ਕੇ ਖੂਬ ਰੰਗ ਬੰਨ੍ਹਿਆ। ਨਾਲੇ ਸੰਮੇਲਨ ਦੀਆਂ ਸਰਗਰਮੀਆਂ ਅਤੇ ਇਸ ਦੇ ਅਹੁਦੇਦਾਰਾਂ ਦੀ ਰੱਜ ਕੇ ਪ੍ਰਸ਼ੰਸਾ ਕੀਤੀ। ਬਜੁਰਗ ਸਾਇਰ ਤੇ ਚਿੰਤਕ ਅਵਤਾਰ ਸਿੰਘ ਸ਼ਰੀਂਹ ਹੁਰਾਂ ਨੇ ਸਮਾਗਮ ਵਿਚ ਪੇਸ਼ ਕੀਤੀਆਂ ਗਈਆਂ ਸਾਰੀਆਂ ਰਚਨਾਵਾਂ ਉਪਰ ਅਰਥ ਭਰਪੂਰ ਟਿੱਪਣੀਆਂ ਕੀਤੀਆਂ ਅਤੇ ਕਈ ਨਵੇਂ ਸਾਹਿਤਕ ਨੁਕਤੇ ਸਾਂਝੇ ਕੀਤੇ। ਇਸ ਮੌਕੇ ਤੇ ਉੜੀਆ ਫਿਲਮਾਂ ਦੇ ਡਾਇਰੈਕਟਰ ਤੇ ਪ੍ਰੋਡਿਊਸਰ ਅਵਤਾਰ ਸਿੰਘ ਭੁਰਜੀ ਦਾ ਨਿੱਘਾ ਸਨਮਾਨ ਕੀਤਾ ਗਿਆ। 'ਮੁਕੰਤੀ ਉੜੀਆ ਜੀਉ' ਫਿਲਮ ਉਪਰ ਭੁਰਜੀ ਨੂੰ ਵੱਡਾ ਸਨਮਾਨ ਹਾਸਿਲ ਹੋ ਚੁਕਾ ਹੈ। ਡਾ. ਮਨਜੀਤ ਸਿੰਘ ਨੇ ਦਸਿਆ ਕਿ ਭੁਰਜੀ ਹੁਰੀਂ ਨੇੜਲੇ ਭਵਿੱਖ ਵਿਚ ਸਿੱਖ ਮਿਸਲਾਂ ਉਪਰ ਫਿਲਮ ਬਣਾਉਣ ਜਾ ਰਹੇ ਹਨ। ਪੰਜਾਬੀ ਪ੍ਰਚਾਰਨੀ ਸਭਾ ਦੇ ਚੇਅਰਮੈਨ ਭਾਈ ਮਨਿੰਦਰਪਾਲ ਸਿੰਘ ਨੇ ਹਮੇਸ਼ਾਂ ਦੀ ਤਰ੍ਹਾਂ ਲੇਖਕਾਂ ਅਤੇ ਮਹਿਮਾਨਾਂ ਨੂੰ ਸੁਗੰਧੀਆਂ ਦੇ ਪੈਕਟ ਭੇਂਟ ਕਰਕੇ, ਉਨ੍ਹਾਂ ਦਾ ਸਨਮਾਨ ਕੀਤਾ। ਜਨਾਬ ਚੰਦਰ ਸੇਖਰ, ਡਾ. ਮਨੀ ਕੁਲਟ, ਡਾ. ਕੁਲਦੀਪ ਕੌਰ ਪਾਹਵਾ, ਸਿੱਖ ਵਿਰਾਸਤ ਟਰੱਸਟ ਦੇ ਚੇਅਰਮੈਨ ਰਾਜਿੰਦਰ ਸਿੰਘ ਤੇ ਜਤਿੰਦਰ ਸਿੰਘ ਸੋਢੀ, ਪ੍ਰੋ. ਰਘਬੀਰ ਸਿੰਘ, ਡਾ. ਬਲਜੀਤ ਸਿੰਘ, ਸੋਢੀ ਹਰਭਜਨ ਸਿੰਘ 'ਰਤਨ', ਡਾ. ਰਜਵੰਤ ਕੌਰ 'ਰਾਜ' ਸਮੇਤ ਵੱਡੀ ਗਿਣਤੀ ਵਿਚ ਹਿੰਦੀ, ਪੰਜਾਬੀ, ਉਰਦੂ ਆਦਿ ਜੁਬਾਨਾਂ ਦੇ ਲੇਖਕਾਂ ਨੇ ਇਸ ਸਾਹਿਤਕ ਗੋਸ਼ਟੀ ਵਿਚ ਸ਼ਿਰਕਤ ਕੀਤੀ। ਅਖੀਰ ਤੇ ਡਾ. ਜਸਪਾਲ ਕੌਰ ਨੇ ਇਕ ਕਵਿਤਾ ਵੀ ਸੁਣਾਈ ਅਤੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸੰਮੇਲਨ ਦੀਆਂ ਸਰਗਰਮੀਆਂ ਦੀ ਰੱਜ ਦੇ ਪ੍ਰਸ਼ੰਸਾ ਕੀਤੀ। ਸਮਾਗਮ ਵਿਚ ਪੇਸ਼ ਕੀਤੀਆਂ ਗਈਆਂ ਸਾਰੀਆਂ ਰਚਨਾਵਾਂ ਉਪਰ ਬੋਲਦਿਆਂ ਕਿਹਾ ਕਿ ਸਾਰੀਆਂ ਰਚਨਾਵਾਂ ਪ੍ਰੋੜ ਮਿਆਰ ਵਾਲੀਆਂ ਸਨ। ਉਨ੍ਹਾਂ ਕਿਹਾ ਕਿ ਪੰਜਾਬੀ ਵਿਭਾਗ ਦੇ ਵਿਦਿਆਰਥੀਆਂ ਤੇ ਰਿਸਰਚ ਸਕਾਲਰਾਂ ਨੂੰ ਸੰਮੇਲਨ ਦੀਆਂ ਸਾਹਿਤਕ ਗੋਸ਼ਟੀਆਂ ਵਿਚ ਰਚਨਾਵਾਂ ਪੇਸ਼ ਕਰਨ ਮੌਕਾ ਦੇ ਕੇ ਉਤਸਾਹਿਤ ਕਰਨ ਦੀ ਲੋੜ ਹੈ। ਅੰਤ 'ਚ ਸੰਮੇਲਨ ਦੇ ਸਕੱਤਰ ਜਨਰਲ ਮੋਹਨ ਸਿੰਘ ਬੈਰੀ ਨੇ ਸਾਰਿਆਂ ਨੂੰ ਵਧਾਈ ਦੇ ਸ਼ਬਦ ਕਹੇ।●

---

ਉਪਰ ਲੱਗ ਜਾਂਦਾ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਸ਼੍ਰੋਮਣੀ ਅਕਾਲੀ ਦਲ ਦੀ ਪ੍ਰਧਾਨਗੀ ਕਿਸੇ ਵੀ ਤਰ੍ਹਾਂ ਹਾਸਲ ਕਰ ਲਵੇ।

ਇਹੋ ਕਾਰਨ ਹੈ ਕਿ 'ਗੁਰਸਿੱਖਾਂ' ਦੇ ਵਾਧੇ ਦਾ ਕ੍ਰਮ, ਗੁਰਸਿੱਖਾਂ ਤੇ ਗੁਰਸਿੱਖੀ ਦੇ ਹਰਾਸ ਦੇ ਕ੍ਰਮ ਵਿਚ ਬਦਲ ਗਿਆ ਹੈ। ਇਹ ਹਰਾਸ ਲਗਾਤਾਰ ਹੋ ਰਿਹਾ ਹੈ। ਅੱਜ ਨਵਾਂ ਸਿੱਖ ਸਿਜਣ ਦਾ ਕੋਈ ਸਵਾਲ ਨਹੀਂ-ਕਿਉਂਕਿ ਦੂਜੇ ਕਿਸੇ ਦੀ ਆਤਮਾ ਤੱਕ ਅਧਿਆਤਮਕ ਪਹੁੰਚ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ ਹਨ। ਗੁਰਸਿੱਖੀ ਦੀ ਸ੍ਰੇਸ਼ਟਤਾ ਦੀ ਥਾਂ ਅੱਜ ਧੌਂਸ ਦੀ ਰਾਜਨੀਤੀ ਨੇ ਲੈ ਲਈ ਹੈ।ਨਤੀਜਾ ਸਾਫ ਵੇਖਿਆ ਜਾ ਸਕਦਾ ਹੈ। -ਗੁਰੂ ਗ੍ਰੰਥ ਦੀ ਤਾਬਿਆ ਪੰਥ ਕੋਲੋਂ ਪ੍ਰੇਰਣਾ ਦਾ ਮੰਤਰ ਲੈ ਕੇ ਕੋਈ ਨਵਾਂ ਸਿੱਖ ਨਹੀਂ ਸਜਦਾ - ਕਿਉਂਕਿ ਗੁਰਸਿੱਖੀ ਵਾਲੀ ਸਭ ਤੋਂ ਪਹਿਲੀ ਸਰਤ ਸਤਿਗੁਰੂ ਦੀ ਸਾਖਿਆਤ ਵਿਅਕਤੀ ਪ੍ਰੇਰਣਾ ਕੋਈ ਨਹੀਂ। ਦੂਜੀ ਗੱਲ-ਪ੍ਰਾਣੀ ਮਾਤਰ ਵਿੱਚ ਅਕਾਲ ਪੁਰਖ ਦੀ ਜੋਤ ਮਹਿਸੂਸ ਕਰਕੇ ਉਸਦਾ ਆਦਰ ਮਾਣ ਕਰਨ ਤੇ ਉਸਨੂੰ ਬਰਦਾਸਤ ਕਰਨ ਵਾਲੀ ਗੱਲ ਬਿਲਕੁਲ ਤਿਆਗ ਦਿੱਤੀ ਗਈ ਹੈ।

ਸੋ ਜਿਸ ਕਿਸੇ ਦੇ ਅੰਦਰੋਂ ਵੀ ਅੱਜ ਅਧਿਆਤਮ ਦੀ ਚਾਹ ਜਾਗਦੀ ਹੈ ਉਹ ਕਿਸੇ ਵੀ ਸਾਧ ਸੰਤ ਗੁਰੂ ਦੀ ਸਰਨ ਚਲਾ ਜਾਂਦਾ ਹੈ। ਇਸ ਗੱਲ ਬਾਰੇ ਕਿਸੇ ਨੂੰ ਵੀ ਭੁਲੇਖਾ ਨਹੀਂ ਕਿ ਗੁਰੂ ਗ੍ਰੰਥ ਦੀ ਤਾਬਿਆ ਪੰਥ ਦੀ ਗੱਲ ਚੱਲਣ ਤੋਂ ਬਾਅਦ ਵੀ ਦੇਹਧਾਰੀ ਗੁਰੂ ਨੂੰ ਮੰਨਣ ਵਾਲਿਆਂ ਦੀ ਗਿਣਤੀ ਘੱਟ ਨਹੀਂ ਹੋਈ ਸਗੋਂ ਵਧੀ ਹੈ। ਅਨੇਕਾਂ ਸੰਤ-ਸਾਧ ਤੇ ਗੁਰੂ ਸੰਪਰਦਾਵਾਂ ਹਨ ਜਿਨ੍ਹਾਂ ਨੇ 'ਧੌਂਸ' ਨਾਲ ਨਹੀਂ ਸਗੋਂ ਆਪਣੀ ਵਿਅਕਤੀ ਪਹੁੰਚ ਅਤੇ ਆਪਣੇ ਅਧਿਆਤਮ ਗੁਣਾਂ ਨਾਲ ਲੋਕਾਂ ਨੂੰ ਆਪਣੇ ਵੱਲ ਖਿੱਚਿਆ ਤੇ ਜੋੜਿਆ ਹੈ। ਸਿੱਖਾਂ ਵਿਚ ਇਕ ਤਬਕਾ ਅੱਜ ਉਹਨਾਂ ਲੋਕਾਂ ਦਾ ਵੀ ਹੈ, ਜਿਨ੍ਹਾਂ ਦੇ ਬਜੁਰਗ ਗੁਰਸਿੱਖੀ ਨੂੰ ਹੀ ਆਪਣਾ ਸਰਵਸਵ ਮੰਨਦੇ ਸਨ, ਪਰ ਅੱਜ ਦੇ ਸਿਆਸੀ ਵਰਤਾਰੇ ਕਾਰਨ ਉਹਨਾਂ ਲਈ ਗੁਰਸਿੱਖੀ ਦੀਆਂ ਰਵਾਇਤਾਂ ਦਾ ਕੋਈ ਅਰਥ ਨਹੀਂ ਰਹਿ ਗਿਆ। ਉਹ ਸਹਿਜੇ ਹੀ ਆਪਣਾ ਪ੍ਰਗਟ ਰੂਪ ਵੀ ਬਦਲ ਲੈਂਦੇ ਹਨ ਤੇ ਅੰਦਰਲਾ ਆਚਰਨ ਵੀ। ਇਹ ਤਬਕਾ ਵੀ ਕੋਈ ਛੋਟਾ ਨਹੀਂ। ਪਹਿਲਾਂ ਹਰ ਖਾਨਦਾਨ ਵਿੱਚ ਜਿਵੇਂ ਇਕ ਦੋ ਮਨੁੱਖ 'ਸਿੱਖ' ਜਰੂਰ ਬਣਦੇ ਸਨ, ਅੱਜ ਹਰ ਖਾਨਦਾਨ ਵਿਚ ਇਕ ਦੋ ਵਿਅਕਤੀ ਜਰੂਰ ਹੀ ਗੁਰਸਿਖੀ ਦੇ ਆਚਰਨ ਤੇ ਰੂਪ ਨੂੰ ਛੱਡ ਕੇ ਲਾਂਭੇ ਹੋ ਰਹੇ ਹਨ। ਗੁਰਸਿਖੀ ਦੀ ਭਾਵਨਾ ਨੂੰ ਜਗਾਈ ਰੱਖਣ ਦਾ ਮੂਲ ਮੰਤਰ ਕੇਵਲ ਉਸ ਸਤਿਗੁਰੂ ਕੋਲ ਹੀ ਹੁੰਦਾ ਹੈ, ਜਿਹੜਾ ਪਰਵਿਰਤੀ ਨੂੰ ਨਹੀਂ, ਨਿਵਿਰਤੀ ਨੂੰ ਮਨੁੱਖ ਦੇ ਅੰਦਰੋਂ ਜਗਾਉਂਦਾ ਹੈ।●

– ਨਰਿੰਦਰ

# 13 ਅਪ੍ਰੈਲ 1919 ਐਤਵਾਰ ਖ਼ੂਨੀ ਦਿਨ

13 ਅਪ੍ਰੈਲ 1919 ਦਿਨ ਐਤਵਾਰ ਨੂੰ ਬ੍ਰਿਗੇਡੀਅਰ ਡਾਇਰ ਲਾਮ ਲਸਕਰ ਲੈ ਕੇ ਅੰਮ੍ਰਿਤਸਰ ਸ਼ਹਿਰ ਦੇ ਅੰਦਰ ਵਲ ਨੂੰ ਨਿਕਲਿਆ। ਉਹਨੇ ਸ਼ਹਿਰ ਦੇ 19 ਥਾਵਾਂ ਉਤੇ ਮਾਰਸ਼ਲ ਲਾਅ ਦਾ ਐਲਾਨ ਕੀਤਾ ਅਤੇ ਆਦੇਸ਼ ਦਿਤੇ ਕਿ "ਲੋਕ ਘਰਾਂ ਵਿਚ ਹੀ ਰਹਿਣ। ਕਿਸੇ ਜਲਸੇ ਜਲੂਸ ਦੀ ਆਗਿਆ ਨਹੀਂ। ਲੋਕਾਂ ਦੇ ਚਹੁੰ ਤੋਂ ਵੱਧ ਇਕਠੇ ਹੋਣ ਦੀ ਮਨਾਹੀ ਹੈ।

ਸੰਜੋਗ ਵਸ ਇਸ ਦਿਨ ਵਿਸਾਖੀ ਦਾ ਤਿਉਹਾਰ ਸੀ। ਦੂਰੋਂ ਨੇੜਿਉਂ ਅਤੇ ਨੇੜਲੇ ਪਿੰਡਾਂ ਤੋਂ ਲੋਕ ਸ਼ਰਧਾ ਭਾਵਨਾ ਨਾਲ ਵਿਸਾਖੀ ਮਨਾਉਣ ਲਈ 11 ਅਤੇ 12 ਅਪ੍ਰੈਲ ਤੋਂ ਹੀ ਸ਼ਹਿਰ ਦੇ ਬਾਹਰ ਲੱਗੀਆਂ ਸਾਰੀਆਂ ਪਾਬੰਦੀਆਂ ਦੇ ਬਾਵਜੂਦ ਸ਼ਹਿਰ ਅੰਦਰ ਦਾਖਲ ਹੋ ਰਹੇ ਸਨ।

ਡਾਇਰ ਦੇ ਕਾਫਲੇ ਮੂਹਰੇ ਚਿੱਟੇ ਘੋੜੇ ਤੇ ਅਸ਼ਰਫ ਖਾਂ, ਪੁਲੀਸ ਸਿਟੀ ਇੰਨਸਪੈਕਟਰ ਉਹਦੇ ਨਾਲ ਥਾਣੇਦਾਰ ਉਬੈਦ ਉਲਾ। ਨਾਇਬ ਤਹਿਸੀਲਦਾਰ ਮਲਕ ਫਤਿਹ ਖਾਂ ਅਤੇ ਪਿਛੇ ਟਾਂਗੇ ਉਤੇ ਢੋਲ ਵਾਲਾ। ਉਸ ਪਿਛੋਂ ਗੋਰੀ ਪੈਦਲ ਫੌਜ, ਪਿਛੇ ਦੋ ਕਾਰਾਂ ਇਕ ਵਿਚ ਜਨਰਲ ਡਾਇਰ ਤੇ ਡਿਪਟੀ ਕਮਿਸ਼ਨਰ ਇਰਵਿੰਗ। ਦੂਸਰੀ ਵਿਚ ਐਸ.ਪੀ. ਰੀਹਲ ਅਤੇ ਡੀ.ਐਸ.ਪੀ. ਪਲੋਮਰ ਪਿਛੇ ਬਾਕੀ ਭਾਰਤੀ ਫੌਜ।

ਸੱਤਿਆਗ੍ਰਹੀਆਂ ਦਾ ਮੱਤ ਸੀ ਕਿ ਹਰਮੰਦਿਰ ਸਾਹਿਬ ਦੇ ਨੇੜਲੇ ਇਲਾਕੇ (ਜਿਥੇ ਅੱਜ ਕਲ ਗੁਰੂ ਰਾਮ ਦਾਸ ਸਰਾਂ, ਸੁਮੰਦਰੀ ਹਾਲ ਤੇ ਗੁਰੂ ਨਾਨਕ ਨਿਵਾਸ ਆਦਿ ਹਨ, ਇਹ ਜਗ੍ਹਾ ਉਹਨੀ ਦਿਨੀ ਖਾਲੀ ਹੁੰਦੀ ਸੀ ਇਮਾਰਤਾ ਨਹੀਂ ਸਨ। ਇਥੇ ਮੇਲੇ ਉਤੇ ਲੰਗਾਟ ਵਾਲੀਆਂ ਦੁਕਾਨਾਂ ਹੀ ਲਗਦੀਆਂ ਹੁੰਦੀਆਂ ਸਨ।) ਵਿਚ ਮੀਟਿੰਗ ਕਰ ਲਵਾਂਗੇ। ਇਸ ਦੀ ਕਨਸੋਅ ਡੀ.ਸੀ. ਅੰਮ੍ਰਿਤਸਰ ਨੂੰ ਲੱਗ ਗਈ ਸੀ। ਉਹਨੇ ਦਰਬਾਰ ਸਾਹਿਬ ਦੇ ਸਰਬਰਾਹਾਂ ਨੂੰ ਸੰਦੇਸ਼ ਭੇਜਿਆ ਕਿ ਇਥੇ ਕਿਸੇ ਜਲਸੇ ਮੀਟਿੰਗ ਦੀ ਇਜਾਜ਼ਤ ਨਾ ਦਿਤੀ ਜਾਵੇ। ਅੰਗਰੇਜਾਂ ਸੰਗ ਵਫਾਦਾਰੀ ਪੁਗਾਉਂਦਿਆਂ ਉਹਨਾਂ ਨੇ ਸਤਿਆਗ੍ਰਹੀਆਂ ਨੂੰ ਇਸ ਜਗਾ ਉਤੇ ਜਲਸਾ ਕਰਨ ਤੋਂ ਨਾਂਹ ਕਰ ਦਿੱਤੀ। ਪਹਿਲੀ ਤੇ ਦੂਸਰੀ ਕਤਾਰ ਦੀ ਜਿਆਦਾ ਲੀਡਰਸ਼ਿਪ ਫੜੀ ਜਾ ਚੁਕੀ ਸੀ। ਜਿਉਂ ਹੀ ਜਨਰਲ ਡਾਇਰ ਦੇ ਮਨਾਹੀ ਦੇ ਫੁਰਮਾਨ ਅਤੇ ਹਰਮੰਦਰ ਸਾਹਿਬ ਦੀ ਨੇੜਲੀ ਜਗਾ ਉਤੇ ਮੀਟਿੰਗ ਤੋਂ ਨਾਂਹ ਕਰਨ ਦੀ ਗੱਲ ਆਈ ਤਾਂ ਇਕ ਗਰੀਬ ਦੁਕਾਨਦਾਰ ਅਤੇ ਇਕ ਮਰਾਸੀ ਨੇ ਪੀਪਾ ਲੈ ਕੇ ਸਾਰੇ ਸ਼ਹਿਰ ਵਿਚ ਮੁਨਿਆਦੀ ਕਰ ਦਿਤੀ ਕਿ ਮੀਟਿੰਗ ਸ਼ਾਮ ਜਲਸਾ ਚੌਧਰੀ ਜਲ੍ਹੇ ਵਾਲੀ ਜਮੀਨ ਉਤੇ ਹੋਵੇਗੀ। ਇਹ ਚੌਧਰੀ ਜਲ੍ਹੇ ਦੀ ਇਸ ਜਗ੍ਹਾ ਦੇ ਢੁਵੇਂਰੇ ਮਕਾਨ ਸਨ। ਮਹਿਜ ਇਕ ਛੋਟਾ ਜੇਹਾ ਰਸਤਾ ਸੀ ਲੋਕ ਇਥੇ ਕੂੜਾ ਕਰਕਟ ਹੀ ਸੁਟਦੇ ਹੁੰਦੇ ਸਨ। ਇਹਨੂੰ ਮਜ਼ਾਕ ਵਜੋਂ ਜਲ੍ਹੇ ਦਾ ਬਾਗ ਕਿਹਾ ਜਾਂਦਾ ਸੀ। ਸਿਤਮ ਦੀ ਗੱਲ ਇਹ ਕਿ ਸ਼ਹਿਰ ਵਿਚ ਮਾਰਸ਼ਲ ਲਾਅ ਹਰ ਪਾਸੇ ਤਸ਼ੱਦਤ ਦਾ ਖੌਫਜਦਾ ਦੌਰ ਤਿੰਨ ਦਿਨ ਪਹਿਲਾਂ ਹੀ ਵਾਪਰਿਆ ਗੋਲੀ ਕਾਂਡ, ਪਰ ਫੇਰ ਵੀ ਸ਼ਾਮੀ ਚਾਰ ਵਜੇ ਹਜਾਰਾਂ ਦੀ ਗਿਣਤੀ 'ਚ ਲੋਕ ਧਾਅ ਕੇ ਚੌਧਰੀ ਜਲ੍ਹੇ ਵਾਲੀ ਜਗਾ ਸ਼ਾਮ 'ਬਾਗ' ਵਿਚ ਆ ਪਹੁੰਚੇ।

ਡਾ. ਕਿਚਲੂ ਦੀ ਫੋਟੋ ਸਟੇਜ ਉਤੇ ਰੱਖੀ ਹੋਈ ਸੀ। ਗੋਪੀ ਨਾਥ ਕਵਿਤਾ ਪੜ੍ਹ ਰਿਹਾ ਸੀ। ਵਕੀਲ ਕਾਲਾ ਕਨ੍ਹੀਆ ਭਾਸ਼ਨ ਦੇ ਰਿਹਾ ਸੀ। ਸਟੇਜ ਉਤੇ ਦੁਰਗਾ ਦਾਸ, ਰਾਏ ਰਾਮ ਸਿੰਘ, ਦਾਰਾ ਸਿੰਘ, ਅਬਦੁੱਲਾ ਮਜੀਦ, ਹੰਸ ਰਾਜ , ਗੁਰਬਖਸ਼ ਰਾਏ ਆਦਿ ਆਗੂ ਬੈਠੇ ਸਨ। ਪੂਰੀ ਕਾਰਵਾਈ ਸ਼ਾਂਤ ਮਈ ਚਲ ਰਹੀ ਸੀ ਅਤੇ ਉਹਨਾਂ ਦੇ ਭਾਸ਼ਣਾਂ ਵਿੱਚ ਆਪਣੇ ਆਗੂਆਂ ਦੀ ਰਿਹਾਈ, ਰੌਲਟ ਬਿਲ ਦਾ ਵਿਰੋਧ ਅਤੇ ਜਬਰ ਤਸ਼ੱਦਤ ਦਾ ਵਿਰੋਧ ਆਦਿ ਹੀ ਸਨ। ਸ਼ਹਿਰ ਉਤੇ ਹਵਾਈ ਜਹਾਜ ਘੁੰਮ ਰਿਹਾ ਸੀ। ਕਰਾਉਨ ਸਿਨਮੇ ਦਾ ਮਨੇਜਰ ਭੇਸ ਬਦਲ ਕੇ ਮੀਟਿੰਗ ਦੀ ਮੁਖਬਰੀ ਕਰਨ ਕੋਤਵਾਲੀ ਗਿਆ। ਡਾਇਰ ਦੇ ਸੱਤੀ ਕਪੜੀ ਅੱਗ ਲਗ ਗਈ।

ਠੀਕ 5.10 ਉਤੇ ਡਾਇਰ 90 ਹਥਿਆਰ ਬੰਦ ਫੌਜੀ ਸਿਪਾਹੀਆਂ ਅਤੇ ਮਸ਼ੀਨਗੰਨਾਂ ਵਾਲੀਆਂ ਦੋ ਹਥਿਆਰਬੰਦ ਮੋਟਰਾਂ ਲੈ ਕੇ ਪਹੁੰਚ ਗਿਆ। ਉਹਦੇ ਅਫਸਰਾਂ ਨੂੰ ਵੀ ਹੈਰਾਨੀ ਹੋਈ। ਜਦੋਂ ਉਹਨੇ (ਡਾਇਰ ਨੇ) ਉਹਨਾਂ ਨੂੰ ਕਿਹਾ ਕਿ "ਉਹ ਉਹਦੇ ਨਾਲ ਨਹੀਂ ਜਾਣਗੇ। ਜੋ ਉਥੇ ਕੁਝ ਕਰਨਾ ਹੋਇਆ, ਉਹਨੇ ਕਿਹਾ (ਡਾਇਰ ਨੇ) ਉਹ ਇਕਲਾ ਹੀ ਕਰੇਗਾ।"

ਉਹਦੀ ਜੀਵਨੀ ਲਿਖਣ ਵਾਲੇ ਕਾਲਵਿਨ ਨੇ ਵੀ ਲਿਖਿਆ ਕਿ ਡਾਇਰ ਦੇ ਲਫਜ ਸਨ, "ਈਸ਼ਵਰ ਨੇ ਆਪ ਉਹਨਾਂ ਨੂੰ ਮੇਰੇ ਹੱਥਾਂ 'ਚ ਦੇ ਦਿਤਾ।" (ਇਕ ਕਸਾਈ ਹੋਰ ਕੀ ਕਹਿ ਸਕਦਾ ਸੀ।)

ਉਹਨੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਵੀ ਨਾ ਉਡੀਕਿਆ ਅਤੇ ਜਲਸੇ ਵੱਲ ਚੜ੍ਹਾਈ ਕਰ ਦਿੱਤੀ। ਜਿਸ ਗਲੀ ਚੋਂ ਉਹ ਲੰਘਿਆ ਮਹਿਜ ਸਾਢੇ ਸੱਤ ਫੁਟ ਹੀ ਚੌੜੀ ਸੀ। ਉਹਨੂੰ ਅਫਸੋਸ ਰਿਹਾ ਕਿ ਉਹਦੀਆਂ ਆਰਮਡ ਕਾਰਾਂ ਅੰਦਰ ਨਹੀਂ ਲੰਘ ਸਕੀਆਂ।

ਉਹਨੇ ਅੰਦਰ ਵੜਦਿਆਂ ਹੀ ਵੀਹ ਹਜਾਰ ਲੋਕਾਂ ਦਾ ਇਕੱਠ ਵੇਖਿਆ ਜੋ ਸ਼ਾਂਤੀ ਨਾਲ ਬੈਠੇ ਆਪਣੇ ਆਗੂਆਂ ਦੇ ਵਿਚਾਰ ਸੁਣ ਰਹੇ ਸਨ। ਸਟੇਜ ਮਹਿਜ 60 ਗਜ ਤੇ ਹੀ ਹੋਵੇਗੀ। ਉਹਨੇ 40 ਗੋਰਖੇ ਸਿਪਾਹੀ ਆਪਣੇ ਪਿਛੇ ਖੜ੍ਹੇ ਕਰ ਲਏ। 50 ਹਥਿਆਰਬੰਦ ਫੌਜੀ ਜੋ ਗੋਰਖਾਂ ਰੈਜਮੰਟ ਦੇ ਸਨ ਉਸੀ ਥਾਂ ਖੜੇ ਕਰ ਦਿਤੇ। ਉਹਨੇ ਚਾਰੇ ਪਾਸੇ ਨਿਹਾਰਿਆ ਕੋਈ ਚੇਤਾਵਨੀ ਨਹੀਂ ਦਿੱਤੀ। ਠੀਕ 5.30 ਵਜੇ ਗੋਲੀ ਚਲਾਉਣ ਦਾ ਹੁਕਮ ਦੇ ਦਿਤਾ। ਉਹਨਾਂ ਉਦੋ ਤੱਕ ਗੋਲੀ ਚਲਾਈ ਜਦੋਂ ਤੱਕ ਬਾਰੂਦ ਖਤਮ ਨਾ ਹੋ ਗਿਆ। 1650 ਰਾਉਂਡ ਗੋਲੀ ਚਲਾਈ ਗਈ।

15-20 ਮਿੰਟਾਂ ਤੱਕ ਗੋਲੀ ਚਲਦੀ ਰਹੀ। ਲੋਕ ਦਾਣਿਆਂ ਵਾਗੂੰ ਭੁੰਨੇ ਜਾਂਦੇ ਰਹੇ। ਚਾਰੇ ਪਾਸੇ ਕੁਰਲਾਹਟ ਮਚ ਗਈ। ਇਸ ਜਗਾਂ ਦੇ ਚਾਰੇ ਪਾਸੇ 8-8 ਫੁਟ ਉਚੀਆਂ ਕੰਧਾਂ ਸਨ। ਇਕ ਪਾਸੇ ਖੂਹ ਸੀ। ਹਫੜਾ-ਦਫੜੀ 'ਚ ਲੋਕ ਇਕ ਦੂਜੇ ਦੇ ਉਤੇ ਡਿਗ ਰਹੇ ਸਨ। ਲੋਕਾਂ ਬਚਾਅ ਲਈ ਖੂਹ 'ਚ ਛਾਲਾਂ ਮਾਰੀਆਂ। ਉਹ ਗੋਲੀ ਚਲਾ ਕੇ ਲੋਕਾਂ ਨੂੰ ਭੁੰਨ ਕੇ ਪੂਰਾ ਕਤਲੇ ਆਮ ਮਚਾ ਕੇ ਬੜੀ ਤਸੱਲੀ ਨਾਲ ਰਾਮ ਬਾਗ ਜਿਥੇ ਉਹਦਾ ਟਿਕਾਣਾ ਸੀ ਵਲ ਚਲ ਪਿਆ। ਸਹਜ ਡੁੱਬਣ ਵਿਚ 6 ਮਿੰਟ ਬਾਕੀ ਸਨ। ਉਹ ਨਹੀਂ ਸੀ ਜਾਣਦਾ ਕਿ ਉਹਦਾ ਇਹ ਕਾਰਾ ਦੁਨੀਆਂ ਦੇ ਇਤਿਹਾਸ ਵਿਚ ਕਾਲੇ ਕਾਰਨਾਮੇ ਦੇ ਤੌਰ ਤੇ ਸਦਾ ਲਈ ਦਰਜ ਹੋ ਜਾਵੇਗਾ। ਉਹਨੇ ਅੰਗਰੇਜ਼ ਸਾਮਰਾਜ ਦਾ ਸੂਰਜ ਡੁੱਬਣ ਦੀ ਨੀਂਹ ਰੱਖ ਦਿਤੀ ਸੀ।

ਇਸ ਕਤਲੇਆਮ ਵਿਚ ਗੈਰ ਸਰਕਾਰੀ ਰਿਕਾਰਡ ਮੁਤਾਬਕ 1000 ਤੋਂ ਵਧ ਲੋਕ ਸ਼ਹੀਦ ਹੋਏ 1500 ਤੋਂ ਵਧ ਜਖਮੀ ਹੋਏ। ਸਰਕਾਰੀ ਰਿਪੋਰਟ ਮਤਾਬਕ 350 ਆਦਮੀ ਅਤੇ 41 ਬੱਚੇ ਸ਼ਹੀਦ ਹੋਏ। ਇਕ ਸਤ ਮਹੀਨੇ ਦਾ ਬੱਚਾ ਵੀ ਸੀ। ਚਸ਼ਮਦੀਦ ਗਵਾਹਾਂ ਨੇ ਜਿਨ੍ਹਾਂ ਨੇ ਪਿਛੋਂ ਕਾਂਗਰਸ ਵਲੋਂ ਬਿਠਾਈ ਜਾਂਚ ਕਮੇਟੀ ਨੂੰ ਅਤੇ ਹੰਟਰ ਕਮਿਸ਼ਨ ਨੂੰ ਗਵਾਹੀਆਂ ਦਿਤੀਆ, ਨੇ ਦੱਸਿਆ ਕਿ ਇਸ 'ਬਾਗ' ਵਿਚ ਲਾਸ਼ਾਂ ਦੇ ਢੇਰ ਲੱਗੇ ਹੋਏ ਸਨ। ਇਸ ਜਗ੍ਹਾ ਵਿਚ ਆਉਣ ਜਾਣ ਲਈ ਸਿਰਫ ਇਕ ਹੀ ਰਾਹ ਸੀ ਜਿਹਨੂੰ ਡਾਇਰ ਨੇ ਪਹਿਲਾਂ ਹੀ ਕਬਜੇ 'ਚ ਕਰ ਲਿਆ ਸੀ। ਇਤਿਹਾਸ ਵਿਚ ਅਜੇਹੇ ਭਿਆਨਕ ਮੌਤ ਦੇ ਤਾਂਡਵ ਨੂੰ ਪਹਿਲੀ ਵਾਰ ਵੇਖਿਆ ਗਿਆ।

ਰਾਤ ਨੂੰ ਡਾਇਰ ਅਤੇ ਡੀ.ਸੀ ਅੰਮ੍ਰਿਤਸਰ ਨੇ ਫਿਰ ਗਸ਼ਤ ਕੀਤੀ।

ਇਸ ਜਬਰ ਜ਼ੁਲਮ ਦੀਆਂ ਤਾਰਾਂ ਇੰਗਲੈਂਡ ਤੱਕ ਪਹੁੰਚ ਗਈਆਂ। 14 ਅਪ੍ਰੈਲ ਨੂੰ ਸਰਕਾਰ ਨੇ ਐਲਾਨ ਕਰ ਦਿਤਾ ਕਿ, "ਹਰ ਢੰਗ ਨਾਲ ਭਾਵੇਂ ਉਹ ਕਿੰਨੇ ਵੀ ਭਿਆਨਕ ਹੋਣ ਉਹ ਇਸ ਬਗਾਵਤ ਨੂੰ ਹਰ ਹਾਲਤ ਰੋਕੇਗੀ, ਅਥਾਹ ਫੌਜੀ ਸ਼ਕਤੀ ਵਰਤਨ ਤੋਂ ਗੁਰੇਜ਼ ਨਹੀਂ ਕਰੇਗੀ।"

ਅੰਮ੍ਰਿਤਸਰ ਤੋਂ ਪਿਛੋਂ 15 ਅਪ੍ਰੈਲ ਨੂੰ ਲਾਹੌਰ, ਗੁਜਰਾਂਵਾਲਾ, 18 ਅਪ੍ਰੈਲ ਜ਼ਿਲਾ ਗੁਜਰਾਤ, 20 ਅਪ੍ਰੈਲ ਲਾਇਲਪੁਰ ਤੇ ਹੋਰ ਸ਼ਹਿਰਾ ਵਿਚ ਵਾਇਸਰਾਏ ਦੀ ਇਜਾਜ਼ਤ ਲੈਕੇ ਮਾਰਸ਼ਲ ਲਾਅ ਲਾ ਦਿੱਤਾ ਗਿਆ ਪਰ ਇਸ ਦੇ ਬਾਵਜੂਦ ਇਹਨਾ ਸ਼ਹਿਰਾਂ ਤੇ ਆਸਪਾਸ ਹਜਾਰਾਂ ਬਗਾਵਤੀ ਤੇ ਅੰਗਰੇਜ਼ ਵਿਰੋਧੀ ਰੋਸ ਪ੍ਰਗਟਾਵਿਆਂ ਦੀ ਇਕ ਲੰਬੀ ਲਿਸਟ ਹੈ।

ਅੰਮ੍ਰਿਤਸਰ ਵਿਚ ਘਟਨਾ ਤੋਂ ਪਿਛੋਂ ਸ਼ਹਿਰ ਦੇ ਪਾਣੀ ਅਤੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਗਏ। ਸਤਿਆਗ੍ਰਿਹੀਆਂ ਨਾਲ ਹਮਦਰਦੀ ਰੱਖਣ ਵਾਲਿਆਂ ਨੂੰ ਸ਼ਰੇਆਮ ਬਾਜ਼ਾਰ ਵਿਚ ਕੋੜੇ ਮਾਰੇ ਗਏ। ਲੋਕਾਂ ਨੂੰ ਰੀਂਗ ਕੇ ਢਿੱਡ ਭਾਰ ਚਲਣ ਲਈ ਮਜਬੂਰ ਕੀਤਾ ਅਤੇ ਪਿਠ ਪਿਛੇ ਕੋੜੇ ਮਾਰ-ਮਾਰ ਕੇ ਤਸ਼ੱਦਤ ਕੀਤਾ। ਮਾਰਸ਼ਲ ਲਾਅ ਹੇਠ ਅੰਮ੍ਰਿਤਸਰ ਸਮੇਤ ਹੋਰ ਥਾਵਾਂ ਉੱਤੇ ਅੰਗਰੇਜ਼ੀ ਹਕੂਮਤ ਵਲੋਂ ਕੀਤੇ ਗਏ ਜ਼ੁਲਮੋ ਤਸ਼ੱਦਤ ਦੀ ਇਕ ਲੰਬੀ ਦਾਸਤਾਨ ਹੈ।

ਹੰਟਰ ਕਮਿਸ਼ਨ ਸਾਹਮਣੇ ਡਾਇਰ ਨੇ ਬੜੇ ਹੰਕਾਰੀ ਲਹਿਜ਼ੇ 'ਚ ਪ੍ਰਵਾਨ ਕੀਤਾ ਕਿ 'ਉਹਨੇ ਬਿਨਾਂ ਚੇਤਾਵਨੀ ਦਿੱਤਿਆਂ ਗੋਲੀ ਚਲਾਉਣ ਦਾ ਆਦੇਸ਼ ਦਿਤਾ ਸੀ।' ਉਹਨੇ 25 ਅਗਸਤ 1919 ਨੂੰ ਲਿਖਤੀ ਰਿਪੋਰਟ ਜਿਹੜੀ ਜਨਰਲ ਸਟਾਫ ਡਵੀਜ਼ਨ ਨੂੰ ਪੇਸ਼ ਕੀਤੀ ਵਿਚ ਲਿਖਿਆ, "ਮੈਂ ਗੋਲੀਆਂ ਚਲਾਈਆਂ ਅਤੇ ਉਦੋਂ ਤੱਕ ਚਲਾਉਣੀਆਂ ਜਾਰੀ ਰੱਖੀਆਂ ਜਦੋਂ ਤੱਕ ਭੀੜ ਤਿੱਤਰ-ਬਿੱਤਰ ਨਹੀਂ ਹੋ ਗਈ। ਮੇਰੇ ਵਲੋਂ ਬਹੁਤ ਘੱਟ ਮਾਤਰਾ ਵਿਚ ਚਲਾਈਆਂ ਗਈਆਂ ਇਹ ਗੋਲੀਆਂ ਸਨ।" ਉਹਨੇ ਕਿਹਾ ਕਿ, "ਮੈਂ ਪੂਰੇ ਪੰਜਾਬ ਵਿਚ (ਰਾਜ ਦੀ) ਦਹਿਸ਼ਤ ਫੈਲਾਉਣੀ ਚਹੁੰਦਾ ਸਾਂ। ਤਾਂ ਕਿ ਲੋਕ ਰਾਜ ਤੋਂ ਖੌਫਜ਼ਦਾ ਹੋਣ।"

1818 ਦੇ ਰੈਗੂਲੇਸ਼ਨ ਮੁਤਾਬਕ ਅੰਮ੍ਰਿਤਸਰ ਵਿਚ ਹੀ ਲਗਭਗ 1000 ਲੋਕਾਂ ਉੱਤੇ 114 ਮੁਕੱਦਮੇ ਦਰਜ ਕੀਤੇ ਗਏ। ਜਿਨ੍ਹਾਂ ਵਿਚ 108 ਨੂੰ ਮੌਤ ਦੀ ਸਜ਼ਾ, 265 ਨੂੰ ਉਮਰਕੈਦ ਅਤੇ ਬਾਕੀਆਂ ਹੋਰ ਨੂੰ ਕੈਦਾਂ ਸੁਣਾਈਆਂ ਗਈਆਂ।

ਅੰਮ੍ਰਿਤਸਰ ਵਿਚ ਮਾਰਸ਼ਲ ਲਾਅ ਦਾ ਇੰਚਾਰਜ ਜਨਰਲ ਡਾਇਰ ਸੀ। ਜਿਹਨੇ ਮਾਰਸ਼ਲ ਲਾਅ ਲਗਣ ਤੋਂ ਪਹਿਲਾਂ ਹੀ ਸ਼ਹਿਰ ਵਿਚ ਮਾਰਸ਼ਲ ਲਾਅ ਲਾ ਦਿਤਾ ਸੀ– ਦੋ ਆਦਮੀਆਂ ਦੇ ਖਲੋਣ ਦੀ ਮਨਾਹੀ, ਸਾਇਕਲ ਤੇ ਕੋਈ ਆਦਮੀ ਨਹੀਂ ਚੜ੍ਹ ਸਕਦਾ, ਤੀਜੇ ਦਰਜੇ ਦੇ ਟਿਕਟ ਬੰਦ, ਸਾਰੇ ਗੱਡੇ ਤੇ ਟਾਂਗੇ ਇਕ ਥਾਂ ਇਕੱਠੇ ਕਰ ਦਿਤੇ ਗਏ। ਡਾਇਰ ਨੇ ਇਕ ਬਦਨਾਮ ਕਰਾਲਿੰਗ ਆਰਡਰ ਜਾਰੀ ਕੀਤਾ ਜਿਸ ਤਹਿਤ ਕੂਚਾ ਕੌੜੀਆਂ ਵਾਲੀ 150 ਗਜ਼ ਲੰਬੀ ਗਲੀ ਚੋਂ ਲੰਘਣ ਵਾਲਾ ਹਰ ਆਦਮੀ ਗੋਡਿਆਂ ਅਤੇ ਕੂਹਣੀਆਂ ਭਾਰ ਹੋਕੇ ਲੰਘੇਗਾ। ਇਹ ਹੁਕਮ ਸਵੇਰੇ 6 ਵਜੇ ਤੋਂ ਸ਼ਾਮ 8 ਵਜੇ ਤੱਕ ਜਾਰੀ ਰਹਿੰਦਾ, ਇਹ ਹੁਕਮ ਡਾਕਟਰਾਂ ਅਤੇ ਸਫਾਈ ਵਾਲਿਆਂ ਉੱਤੇ ਵੀ ਲਾਗੂ ਸੀ। ਹਾਲਾਂਕਿ ਇਸ ਗਲੀ ਦੇ ਲੋਕ ਸਾਊ ਤੇ ਅਮਨ ਪਸੰਦ ਸ਼ਹਿਰੀ ਸਨ। ਇਹਦਾ ਕਾਰਨ ਇਹ ਸੀ ਕਿ 10 ਅਪ੍ਰੈਲ ਨੂੰ ਇਕ ਮਿਸ਼ਨਰੀ (ਅਧਿਆਪਕ) ਜਦੋਂ ਸਾਈਕਲ ਉੱਤੇ ਲੰਘ ਰਹੀ ਸੀ ਤਾਂ ਹਜੂਮ ਨੇ ਉਹਨੂੰ ਸਾਇਕਲ ਤੋਂ ਹੇਠਾਂ ਸੁੱਟ ਦਿੱਤਾ ਸੀ। ਹਾਲਾਂਕਿ ਇਕ ਹਿੰਦੋਸਤਾਨੀ ਨੇ ਉਹਨੂੰ ਸੁਰਖਿਆ ਦਿੱਤੀ ਸੀ। ਲੋਕਾਂ ਨੂੰ ਬੈਤਾਂ ਨਾਲ ਕੁਟਿਆ ਜਾਂਦਾ। 11 ਆਦਮੀਆਂ ਨੂੰ ਬੈਤਾਂ ਨਾਲ ਇਸ ਕਰਕੇ ਕੁਟਿਆ ਕਿ ਉਹਨਾਂ ਅੰਗਰੇਜ਼ਾਂ ਨੂੰ ਸਲਾਮ ਨਹੀਂ ਸੀ ਕੀਤੀ। ਮਾਰਸ਼ਲ ਲਾਅ ਹੇਠ 298 ਆਦਮੀਆਂ ਤੇ ਕੇਸ ਦਰਜ ਹੋਏ, 51 ਨੂੰ ਮੌਤ, 46 ਨੂੰ ਉਮਰ ਕੈਦ, 2 ਨੂੰ 10 ਸਾਲ, 79 ਨੂੰ ਸਤ ਸਾਲ, 10 ਨੂੰ ਪੰਜ ਸਾਲ, 13 ਨੂੰ ਤਿੰਨ ਸਾਲ ਤੇ ਬਾਕੀਆਂ ਨੂੰ ਇਸ ਤੋਂ ਘਟ ਸਜਾਵਾਂ ਹੋਈਆਂ।

ਜਿਸ ਅੰਗਰੇਜ਼ ਐਡੀਟਰ ਹੋਰਨੀਮਨ ਨੇ 13 ਅਪ੍ਰੈਲ ਦੀ ਘਟਨਾ ਦੀ ਮੱਖੀ ਚਿਠੀ ਖਬਰ ਇੰਗਲੈਂਡ ਦੇ ਅਖਬਾਰ ਨੂੰ ਭੇਜੀ ਉਹਨੂੰ ਭਾਰਤ ਵਿਚੋਂ ਬਾਹਰ ਕੱਢ ਦਿੱਤਾ। ਟ੍ਰੀਬਿਊਨ (ਲਾਹੌਰ) ਦੇ ਸੰਪਾਦਕ ਕਾਲੀ ਨਾਥ ਰਾਏ ਨੂੰ ਫੜ ਲਿਆ ਗਿਆ। ਦੋਹਾਂ ਨੂੰ ਡੇਢ-ਡੇਢ ਸਾਲ ਦੀਆਂ ਸਜ਼ਾਵਾਂ ਵੀ ਹੋਈਆਂ।

ਜਿਹੜੇ ਮੁਕਦਮੇ ਬਣਾਏ ਗਏ ਉਹਨਾਂ ਨੂੰ 'ਬਾਦਸ਼ਾਹ ਵਿਰੁੱਧ ਜੰਗ' ਦੇ ਦੋਸ਼ ਹੇਠ ਦਰਜ ਕੀਤਾ ਗਿਆ। ਪੰਜਾਬ ਨੈਸ਼ਨਲ ਬੈਂਕ ਦੇ ਬਾਨੀ ਨੂੰ ਗ੍ਰਿਫਤਾਰ ਕਰਕੇ ਜੇਲ੍ਹ 'ਚ ਸੁੱਟ ਦਿਤਾ ਗਿਆ। ਉਹਦਾ ਬਿਆਨ ਇਹ ਸੀ ਕਿ "ਅੰਗ੍ਰੇਜ਼ ਉਹਦੇ ਨਾਲ ਆਰਥਿਕ ਕਿੜ ਰੱਖਦੇ ਸਨ ਇਸ ਕਰਕੇ ਕਿ ਅੰਗਰੇਜ਼ ਬੈਂਕ ਦੇ ਮੁਕਾਬਲੇ ਭਾਰਤੀ ਕਿਵੇਂ ਆਰਥਿਕ ਦਖਲ ਅੰਦਾਜ਼ੀ ਤੇ ਕਾਰੋਬਾਰ ਵਧਾ ਰਹੇ ਹਨ।"

17 ਦਿਨ ਬਾਹਦ 30 ਅਪ੍ਰੈਲ ਨੂੰ ਦਰਬਾਰ ਸਾਹਿਬ ਦੇ ਸਰਬਰਾਹ ਸਰਦਾਰ ਬਹਾਦਰ ਅਰੂੜ ਸਿੰਘ ਨੇ ਜਨਰਲ ਡਾਇਰ ਅਤੇ ਬ੍ਰਗੇਡ ਮੇਜਰ ਕੈਪਟਨ ਬ੍ਰਿਗਜ਼ ਨੂੰ ਦਰਬਾਰ ਸਾਹਿਬ ਬੁਲਾ ਕੇ ਸਰੋਪਾ ਭੇਂਟ ਕੀਤਾ। ਇਹ ਮਹਿਜ਼ ਗਦਾਰੀ ਹੀ ਨਹੀਂ ਸ਼ਰਮਨਾਕ ਕਾਰਾ ਵੀ ਸੀ। ਜਿਹਦਾ ਪਸ਼ਚਾਤਾਪ ਅਜੇ ਤੱਕ ਸਿਰਮੌਰ ਸਿਖ ਸੰਸਥਾਵਾਂ ਨੇ ਨਹੀਂ ਕੀਤਾ। ਜਦੋਂ ਮਾਈਕਲ ਓਡਵਾਇਰ ਨੂੰ ਰਿਟਾਇਰਮੈਂਟ ਹੋਣ ਦਾ ਹੁਕਮ ਮਿਲ ਗਿਆ ਸੀ ਤਾਂ 12 ਮਈ ਨੂੰ ਵੱਖ ਵੱਖ ਫਿਰਕਿਆਂ ਦੇ ਆਗੂਆਂ ਨੇ ਓਡਵਾਇਰ ਦੇ ਸਨਮਾਨ ਵਿਚ ਇਕ ਸਭਾ ਕੀਤੀ ਅਤੇ ਸਨਮਾਨ ਪੱਤਰ ਪੜ੍ਹੇ। ਮੁਸਲਮਾਨ ਤਬਕੇ ਵਲੋਂ ਖਾਨ ਬਹਾਦਰ ਸਈਅਦ ਮੁਹਿਦੀ ਸ਼ਾਹ ਅਤੇ ਹਿੰਦੂਆਂ ਵਲੋਂ ਰਾਜਾ ਨਰਿੰਦਰ ਨਾਥ ਅਤੇ ਸਿਖਾਂ ਵਲੋਂ ਸਰ ਸੁੰਦਰ ਸਿੰਘ ਮਜੀਠੀਏ ਨੇ ਇਹ ਸਨਮਾਨ ਪੱਤਰ ਪੜ੍ਹੇ। ਸਿਖਾਂ ਦੇ ਇਸ ਪੱਤਰ ਵਿਚ ਦਰਜ ਹੈ ਕਿ, "ਹਜ਼ੂਰ ਨੇ (ਓਡਵਾਇਰ ਨੇ) ਹਾਲਾਤ ਨੂੰ ਸਿਆਣਪ ਨਾਲ ਨਜਿੱਠਿਆ ਹੈ ਇਹ ਬਹੁਤ ਅਫਸੋਸ ਦਾ ਮਾਮਲਾ ਹੈ ਕਿ ਹਜ਼ੂਰ ਦੀ ਸਫਲ ਹਕੂਮਤ ਦੇ ਵਿਰੁੱਧ, ਕੁਝ ਬਦਮਾਸ਼ ਲੋਕਾਂ ਵਲੋਂ ਮੁਲਕ ਦੇ ਅਮਨ ਨੂੰ ਬੇਦਰਦੀ ਨਾਲ ਤਬਾਹ ਕਰਨ ਦੀ ਸ਼ਰਾਰਤ ਭਰੀ ਕੋਸ਼ਿਸ਼ ਕੀਤੀ ਹੈ। ਕਈ ਥਾਵਾਂ ਉੱਤੇ (ਅੰਗਰੇਜ਼ਾਂ ਉੱਤੇ) ਜ਼ੁਲਮ ਢਾਹੇ ਹਨ। ਇਨ੍ਹੇ ਸੂਬੇ ਦੀ ਪਵਿੱਤਰਤਾ ਨੂੰ ਦਾਗ ਦਾਰ ਕੀਤਾ ਹੈ। ਪਰ ਤੁਹਾਡੀ ਹਜ਼ੂਰ ਦੀ ਹਾਲਾਤ ਉੱਤੇ ਮਜ਼ਬੂਤ ਪਕੜ ਅਤੇ ਅਪਣਾਈਆਂ ਗਈਆਂ ਤਰਕੀਬਾਂ ਨੇ ਬੁਰਾਈ ਨੂੰ ਮੁੱਢ ਵਿਚ ਹੀ ਨੱਪ ਲਿਆ ਹੈ।"

'ਪਰ ਸਾਡੇ ਲਈ ਇਹ ਮੁਬਾਰਕਬਾਦ ਦਾ ਮਸਲਾ ਹੈ ਕਿ ਸਾਡੇ ਫਿਰਕੇ ਨੇ ਆਪਣੇ ਆਪ ਨੂੰ ਇਸ ਗੜਬੜ ਨਾਲ ਜੁੜਨ ਤੋਂ ਵੱਖਰਾ ਰੱਖਿਆ ਹੈ। ਹਿਜ਼ ਮੈਜਿਸਟੀ ਬਾਦਸ਼ਾਹ ਸਲਾਮਤ ਦੇ ਤਖਤ ਵੱਲ ਆਪਣੀ ਰਵਾਇਤੀ ਵਫਾਦਾਰੀ ਅਤੇ ਸ਼ਰਧਾ ਨੂੰ ਦਾਗ ਨਹੀਂ ਲੱਗਣ ਦਿਤਾ।'

ਇਸ ਸਿਖ ਪ੍ਰਤੀਨਿਧ ਮੰਡਲ ਵਿਚ ਸਰਦਾਰ ਬਹਾਦਰ ਗਜਣ ਸਿੰਘ, ਜੈ ਸਿੰਘ ਪਲੀਡਰ, ਮਹਿਤਾਬ ਸਿੰਘ, ਸੁੰਦਰ ਸਿੰਘ ਕੂੰਜਰ, ਸੋਢੀ ਲਾਲ ਸਿੰਘ ਫਿਰੋਜ਼ਪੁਰ, ਚੌਧਰੀ ਬਸੰਤ ਸਿੰਘ ਜਲੰਧਰ, ਰਾਮ ਸਿੰਘ ਕਾਬਲੀ, ਮਿਹਰ ਸਿੰਘ ਚਾਵਲਾ ਲਾਹੌਰ, ਤੰਬਾ ਸਿੰਘ ਮਜਵਈ, ਮਹੰਤ ਨਰਾਇਣ ਨੌਰੰਗਾਬਾਦ, ਗੁਰਬਚਨ ਸਿੰਘ ਰੁੰਘੀ, ਸਰਦਾਰ ਸੁੰਦਰ ਸਿੰਘ ਮਜੀਠੀਆ ਸਮੇਤ ਕੁਲ 22 ਦਸਤਖਤ ਹਨ।

ਇਹਨਾਂ ਅੰਗਰੇਜ਼ ਪ੍ਰਸਤ ਵਫਾਦਾਰਾਂ ਨੇ ਤਾਂ ਜਲਿਆਂਵਾਲੇ ਕਾਂਡ 'ਚ ਸ਼ਹੀਦਾਂ ਦੇ ਸਿਵੇ ਠੰਡੇ ਵੀ ਨਹੀਂ ਸੀ ਹੋਏ ਕਿ ਗੰਢੋਤਾਂ ਕੱਢਣੀਆਂ ਸ਼ੁਰੂ ਕਰ ਦਿਤੀਆਂ ਸਨ। ਉਧਰ ਇਸ ਕਾਂਡ ਦੇ ਵਿਰੋਧ ਵਿਚ ਰਾਬਿੰਦਰ ਨਾਥ ਟੈਗੋਰ ਨੇ ਆਪਣੀ ਨਾਇਟ ਹੁੱਡ (ਸਰ) ਦੀ ਉਪਾਧੀ ਵਾਪਸ ਕਰ ਦਿਤੀ ਸੀ। ਨਾਵਲ ਕਾਰ ਨਾਨਕ ਸਿੰਘ ਨੇ ਖੂਨੀ ਵਿਸਾਖੀ ਨਾਂ ਦੀ ਲੰਬੀ ਕਵਿਤਾ ਲਿਖੀ

ਜਿਸ ਉੱਤੇ ਅੰਗਰੇਜ਼ਾਂ ਨੇ ਪਾਬੰਦੀ ਠੋਕ ਦਿੱਤੀ ਸੀ। ਦੇਸ਼ ਭਰ ਤੇ ਵਿਦੇਸ਼ ਵਿਚ ਇਸ ਕਾਂਡ ਦੀ ਨਾ ਸਿਰਫ ਭਰਵੀਂ ਨਿੰਦਾ ਹੋਈ ਸਗੋਂ ਰੋਸ ਪ੍ਰਦਰਸ਼ਨ ਵੀ ਹੋਏ। ਅੰਗਰੇਜ਼ੀ ਰਾਜ ਨੂੰ ਕੋਸਿਆ ਗਿਆ।

ਲਾਹੌਰ ਤੋਂ ਨਿਕਲਣ ਵਾਲੇ 'ਇਨਕਲਾਬ' ਨੇ 1919 ਦੇ ਅੰਕ ਵਿਚ ਲਿਖਿਆ ਸੀ ਕਿ ਉਡਵਾਇਰ ਤੇ ਡਾਇਰ ਨੇ ਅੱਤਿਆਚਾਰਾਂ ਦੀਆਂ ਪ੍ਰਚਲਿਤ ਕਹਾਣੀਆਂ ਭੁਲਾ ਦਿੱਤੀਆਂ ਸਨ। ਇਹਨਾਂ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ ਕਿ ਇਹਨੇ ਭਾਰਤੀ ਲੋਕਾਂ ਨੂੰ ਉਹਨਾਂ ਦੇ ਕੌਮੀ ਜੀਵਨ ਤੋਂ ਵਾਂਝਿਆਂ ਕਰ ਦਿੱਤਾ ਹੈ। ਸ਼ਾਇਦ ਇਹੀ ਕਾਰਨ ਹੈ ਕਿ ਕੌਮੀ ਪ੍ਰੈਸ ਨੇ ਉਹਨੂੰ ਆਪਣੇ ਸਮੇਂ ਦੀ ਨਾਦਰਸ਼ਾਹੀ ਜਿਲਦ ਕਹਿ ਕੇ ਨਵਾਜਿਆ ਸੀ। ਉਹ ਭਾਰਤੀ ਕੌਮੀ ਆਜ਼ਾਦੀ ਪ੍ਰਤੀ ਉਨੀ ਹੀ ਨਫ਼ਰਤ ਰੱਖਦਾ ਸੀ ਜਿੰਨੀ ਅੰਗਰੇਜ਼ ਆਇਰਲੈਂਡ ਦੀ ਕੌਮੀ ਆਜ਼ਾਦੀ ਪ੍ਰਤੀ ਰੱਖਦੇ ਹਨ।"

ਸਮਝਣ ਯੋਗ ਹੈ ਕਿ ਇਸ ਸਮੁੱਚੇ ਦੌਰ ਵਿਚ ਲੋਕਾਂ ਦੀ ਅਗਵਾਈ ਕੋਈ ਸੰਸਥਾ ਨਹੀਂ ਸੀ ਕਰ ਰਹੀ ਸਗੋਂ ਇਹ ਪਿਛਲੇਰੇ 10 ਸਾਲਾਂ ਦੇ ਅੱਤਿਆਚਾਰੀ ਰਾਜ ਵਿਰੁੱਧ ਲੋਕਾਂ ਦੀ ਆਪ ਮੁਹਾਰੇ ਪੈਦਾ ਹੋਈ ਬੇਚੈਨੀ ਦਾ ਸਿੱਟਾ ਜਾਂ ਪ੍ਰਗਟਾਅ ਸੀ। ਜਲਿਆਂਵਾਲੇ ਕਾਂਡ ਤੇ ਮਾਰਸ਼ਲ ਲਾਅ ਸਮੇਂ ਲੋਕਾਈ ਉੱਤੇ ਹੋਏ ਤਸ਼ੱਦਦ ਦੀਆਂ ਘਟਨਾਵਾਂ ਨੇ ਪੰਜਾਬ ਵਿਚ ਇਕ ਨਵੀਂ ਜਾਗ੍ਰਿਤੀ ਤੇ ਅੰਗਰੇਜ਼ ਵਿਰੋਧੀ ਲਹਿਰਾਂ ਲਈ ਜ਼ਰਖੇਜ਼ ਜ਼ਮੀਨ ਤਿਆਰ ਕਰ ਦਿੱਤੀ। ਲਗਾਤਾਰ ਤਿੰਨ-ਚਾਰ ਦਹਾਕੇ ਇਸੇ ਜ਼ਰਖੇਜ਼ ਜ਼ਮੀਨ ਚੋਂ ਅੰਗਰੇਜ਼ਾਂ ਨੂੰ ਟੱਕਰ ਵਾਲੇ ਮਰਜੀਵੜਿਆਂ ਦੀ ਫ਼ਸਲ ਉਗਦੀ ਰਹੀ। ਮਹਿਜ 8-10 ਸਾਲ ਦਾ ਮੁੰਡਾ ਜਲਿਆਂਵਾਲੇ ਬਾਗ ਨੂੰ ਸਜਦਾ ਕਰਨ ਆਉਂਦਾ ਹੈ ਅਤੇ ਲਹੂ ਦੀ ਭਿੱਜੀ ਮਿੱਟੀ ਨੂੰ ਸੰਭਾਲਦਿਆਂ ਪ੍ਰਣ ਕਰਦਾ ਹੈ। ਅਤੇ ਫਾਂਸੀ ਚੜ੍ਹ ਜਾਂਦਾ ਹੈ। ਇਕ ਹੋਰ ਯਤੀਮਖਾਨੇ ਵਿਚ ਪਲਣ ਵਾਲਾ ਨੌਜਵਾਨ ਸਿਰ ਤੇ ਕੱਫਣ ਬੰਨ ਕੇ ਲਮਾਸਮਾਂ ਇੰਤਜ਼ਾਰ ਕਰਦਾ ਕਰਦਾ ਅਖੀਰ :

-13 ਮਾਰਚ 1940 ਨੂੰ ਪੂਰੇ 20 ਸਾਲ 11 ਮਹੀਨੇ ਪਿਛੋਂ ਲੰਡਨ 'ਚ ਜਾ ਕੇ ਜਲਿਆਂਵਾਲੇ ਕਾਂਡ ਦਾ ਬਦਲਾ ਲੈਂਦਾ ਹੈ। ਮੁਹੰਮਦ ਸਿੰਘ ਅਜ਼ਾਦ (ਊਧਮ ਸਿੰਘ) ਨੂੰ ਇਸ ਕਰਜ਼ ਲਾਹੁਣ ਲਈ ਇਕ ਲੰਮਾ ਇੰਤਜ਼ਾਰ ਕਰਨਾ ਪਿਆ ਅਤੇ ਫਾਂਸੀ ਦਾ ਰੱਸਾ ਚੁੰਮਣਾ ਪਿਆ।

ਰਾਜ ਕਰਨ ਵਾਲੀਆਂ ਜਮਾਤਾਂ ਦੇ ਦੀਮਾਗਾਂ ਵਿਚ ਲੋਕਾਂ ਦੇ ਰੋਹ ਨੂੰ ਅੰਨ੍ਹੀ ਤਾਕਤ ਨਾਲ ਦਬਾਉਣ ਦਾ ਭੂਤ ਸਵਾਰ ਹੁੰਦਾ ਹੈ। ਪਰ ਉਹ ਇਹ ਗੱਲ ਭੁੱਲ ਜਾਂਦੇ ਹਨ ਕਿ ਅੰਨਾ ਤਸ਼ੱਦਦ ਇਕ ਐਸੀ ਜਵਾਲਾ ਨੂੰ ਜਨਮ ਦਿੰਦਾ ਹੈ ਜਿਹਦੇ ਵਿਚ ਰਾਜ ਕਰਨ ਵਾਲੇ ਵੀ ਦੇਰ ਸਵੇਰ ਭਸਮ ਹੋ ਜਾਂਦੇ ਹਨ। ਯਾਦ ਰਹੇ ਜਲਿਆਂਵਾਲੇ ਬਾਗ ਦੀ ਘਟਨਾ ਨੇ ਦੇਸ਼ ਦੀ ਆਜ਼ਾਦੀ ਦੀ ਲਹਿਰ ਨੂੰ ਹੋਰ ਉਚੇਰੀਆਂ ਸਿਖਰਾਂ ਵੱਲ ਪਹੁੰਚਾਇਆ। ਜੇ 8 ਸਾਲ ਦਾ ਬੱਚਾ ਲਹੂ ਰਤੀ ਮਿੱਟੀ ਲੈ ਕੇ ਪ੍ਰਣ ਲੈਂਦਾ ਹੈ ਤਾਂ ਉਸ ਮਿੱਟੀ ਦਾ ਨਤੀਜਾ ਹੈ ਕਿ 23 ਸਾਲ ਦੀ ਉਮਰ ਵਿਚ ਉਹ ਜਾਬਰ ਅੰਗਰੇਜ਼ਾਂ ਤੋਂ ਭਾਰਤ ਮੁਕਤ ਕਰਉਣ ਦਾ ਹੋਕਰਾ ਲਾਉਂਦਾ ਹੈ ਤਾਂ ਲੱਖਾਂ ਕਰੋੜਾਂ ਭਾਰਤੀਆਂ ਦੀ ਆਵਾਜ਼ ਉਹਦੇ ਨਾਲ ਆ ਮਿਲਦੀ ਹੈ। ਉਹ ਸਾਰੇ ਭਾਰਤੀਆਂ ਲਈ ਬਰਾਬਰੀ ਵਾਲੇ ਸਮਾਜ ਸਿਰਜਨ ਦਾ ਹੋਕਾ ਦਿੰਦਾ ਫਾਂਸੀ ਦਾ ਰੱਸਾ ਚੁੰਮ ਲੈਂਦਾ ਹੈ। ਇਹ ਜਲਿਆਂਵਾਲੇ ਬਾਗ ਦੀ ਖੂਨੀ ਘਟਨਾ ਹੈ।

ਅਜ ਜਦੋਂ ਇਸ ਘਟਨਾ ਨੂੰ 100 ਸਾਲ ਹੋਣ ਵਾਲੇ ਹਨ ਤਾਂ ਇਤਹਾਸ ਬਿਲਕੁਲ ਐਨ ਉਸ ਮੁਹਾਣੇ ਤੇ ਖੜ੍ਹਾ ਹੈ। ਬੇਸ਼ਕ 1947 'ਚ ਅੰਗਰੇਜ਼ ਹਕੂਮਤ ਨੂੰ ਭਾਰਤੀ ਲੋਕਾਂ ਨੇ ਦਫ਼ਾ ਕਰ ਦਿੱਤਾ ਪਰ ਰਾਜ 'ਤੇ ਕਾਬਜ ਹੋਣ ਵਾਲਿਆਂ ਧਿਰਾਂ ਦਾ ਜਮਾਤੀ ਕਿਰਦਾਰ ਨਹੀਂ ਬਦਲਿਆ। ਇਸ ਸੱਤਾ ਤਬਦੀਲੀ ਦੇ 70 ਸਾਲਾਂ ਪਿਛੋਂ ਵੀ ਦੇਸ਼ ਦੇ ਆਵਾਮ ਦੀ ਸਥਿਤੀ ਬਦ ਤੋਂ ਬਦਤਰ ਹੋਈ ਹੈ। ਲੋਕਾਂ ਦੇ ਰੋਜ਼ਗਾਰ ਦੇ ਵਸੀਲੇ ਖੋਹੇ ਜਾ ਰਹੇ ਹਨ, ਕਿਸਾਨੀ ਸਮੇਤ ਆਬਾਦੀ ਕਰਜ਼ੇ ਹੇਠ ਕਰਾਹ ਰਹੀ ਹੈ। ਕਾਰਪੋਰੇਟੀ ਪੂੰਜੀ ਨੇ ਲੋਕਾਂ ਦੇ ਕਿਰਤ ਦੀ ਅਸਿਧੀ ਤੇ ਸਿਧੀ ਲੁੱਟ ਇਥੋਂ ਤਕ ਪਹੁੰਚਾ ਦਿੱਤੀ ਹੈ ਕਿ ਆਬਾਦੀ ਖੁਦਕਸ਼ੀ ਦੇ ਕਗਾਰ ਉੱਤੇ ਹੈ। ਲੋਕਾਂ ਤੋਂ ਵਿਦਿਆ ਸਿਹਤ ਤੇ ਰੋਜ਼ਗਾਰ ਦੇ ਅਧਿਕਾਰ ਵੀ ਖੋਹੇ ਜਾ ਰਹੇ ਹਨ। ਜਿਹੜੇ ਉਹਨਾਂ ਇਕ ਲੰਬੀ ਲੜਾਈ ਪਿਛੋਂ ਹਾਸਲ ਕੀਤੇ ਸਨ। ਹਾਕਮ ਉਨ੍ਹਾਂ ਨੂੰ ਧਰਮਾਂ ਫਿਰਕਿਆਂ ਜਾਤਾਂ ਦੇ ਆਧਾਰ ਉੱਤੇ ਲੜਾ ਰਹੇ ਹਨ। ਲੋਕਾਂ ਦੇ ਬੋਲਣ ਤੇ ਵਿਚਾਰ ਪ੍ਰਗਟ ਕਰਨ ਤੋਂ ਲੈਕੇ ਜਥੇਬੰਦ ਹੋਣ ਦੇ ਅਧਿਕਾਰ ਤਕ ਖੋਹਣ ਲਈ ਡੀਫੈਂਸ ਆਫ ਇੰਡੀਆ ਰੂਲ ਤੇ ਰੌਲਟ ਐਕਟ ਨਾਲੋਂ ਵੀ ਖਤਰਨਾਕ ਕਾਨੂੰਨ ਲਿਆਂਦੇ ਜਾ ਰਹੇ ਹਨ। ਦੂਸਰੇ ਪਾਸੇ ਅਮੀਰੀ-ਗਰੀਬੀ ਦਾ ਪਾੜਾ ਦਿਨੋ ਦਿਨ ਵਧ ਰਿਹਾ ਹੈ। ਮਹਿਜ ਇਕ ਫੀ ਸਦੀ ਲੋਕ ਦੇਸ਼ ਦੀ 50 ਫੀਸਦੀ ਜਾਇਦਾਦ ਉੱਤੇ ਕਾਬਜ਼ ਹੋ ਚੁੱਕੇ ਹਨ ਅਤੇ ਇਹ ਕੁਝ ਹੱਥਾਂ ਵਿਚ ਕੇਂਦਰਤ ਹੋ ਰਹੀ ਪੂੰਜੀ ਇਕ ਜਾਲਮਾਨਾ ਵਿਵਸਥਾ ਸਿਰਜਨ ਵੱਲ ਤੁਰੀ ਹੋਈ ਹੈ। ਬੇਇਨਸਾਫੀ ਅਤੇ ਅਨਿਆਂ ਦਾ ਬੋਲ ਬਾਲਾ ਤਾਂ ਹੈ ਹੀ ਸਗੋਂ ਮੰਨੂੰਵਾਦੀ ਬ੍ਰਾਹਮਣਵਾਦੀ ਸੋਚ ਨੇ ਘਟ ਗਿਣਤੀਆਂ ਦਲਿਤਾਂ ਅਤੇ ਔਰਤਾਂ ਲਈ ਇਕ ਦਹਿਸ਼ਤੀ ਤੇ ਨਰਕੀ ਵਿਵਸਥਾ ਸਿਰਜਨ ਦੀ ਠਾਣ ਲਈ ਹੈ। ਇਸ ਲਈ ਜਿਥੇ ਇਕ ਪਾਸੇ ਹਾਕਮਾਂ ਕੋਲ 1919 ਨੂੰ ਬਾਰ ਬਾਰ ਦੁਹਰਾਉਣ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਉਥੇ ਦੇਸ਼ ਦੀ ਕਰੋੜਾਂ ਕਰੋੜ ਆਬਾਦੀ ਕੋਲ 1919 ਵਾਲੀ ਵਿਸਾਖੀ ਦੀ ਸਪਿਰਟ ਨੂੰ ਮੁੜ ਸੁਰਜੀਤ ਕਰਨ ਦਾ ਅਮੀਰ ਵਿਰਸਾ ਹੈ। ਜਦੋਂ ਜਾਬਰ ਅੰਗਰੇਜ਼ ਹਕੂਮਤ ਖਿਲਾਫ ਹਿੰਦੂ-ਮੁਸਲਮਾਨ ਜੋ ਦੋ ਨਾਹਰੇ ਲਾਉਂਦੇ ਜਬਰ ਨੂੰ ਟਿੱਚ ਜਾਣਦੇ ਲੋਕ ਤਲੀਆਂ ਤੇ ਸਿਰ ਰੱਖ ਕੇ ਮੈਦਾਨ 'ਚ ਗਲੀਆਂ-ਕੂਚਿਆਂ ਵਿਚ ਆ ਨਿਕਲਦੇ ਹਨ। ਆਪਣੇ ਹੱਕਾਂ ਲਈ ਲੜ ਰਹੇ ਲੋਕਾਂ ਲਈ 1919 ਦੀ ਵਿਸਾਖੀ ਅੱਜ ਵੀ ਇਕ ਮਸ਼ਾਲ ਹੈ, ਜਿਹਨੂੰ ਲੈਕੇ ਅੱਗੇ ਵਧਣਾ ਹੋਵੇਗਾ। ●

# ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦਾ ਸਥਾਪਨਾ ਦਿਵਸ ਮਨਾਇਆ

ਲੁਧਿਆਣਾ: ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦਾ 14ਵਾਂ ਸਥਾਪਨਾ ਦਿਵਸ ਮਨਾਇਆ ਗਿਆ ਜਿਸ ਵਿਚ ਵੱਖ ਵੱਖ ਵਰਗਾਂ ਦੇ ਪ੍ਰਤੀਨਿਧਾਂ ਨੇ ਵਿਸ਼ਵ ਸ਼ਾਂਤੀ ਲਈ ਅਰਦਾਸ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਅਤੇ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੈ ਸਿੰਘ ਜੀ ਦੇ ਅਸ਼ੀਰਵਾਦ ਸਦਕਾ ਹੋਏ ਸਮਾਗਮ ਦੌਰਾਨ ਹਸਪਤਾਲ ਦੇ ਮੈਨੇਜਿੰਗ ਡਾਇਰੈਕਟਰ ਜੇ ਸਿੰਘ ਸੰਧੂ ਸੀਈਓ ਡਾਕਟਰ ਅਜੇ ਅੰਗਰਿਸ਼, ਡਾਕਟਰ ਗੁਰਚਰਨ ਅਵਸਥੀ ਅਤੇ ਸਤਨਾਮ ਸਿੰਘ ਨੇ ਸ਼ਮਾਂ ਰੋਸ਼ਨ ਕਰ ਕੇ ਸਮਾਗਮ ਦੀ ਸ਼ੁਰੂਆਤ ਕੀਤੀ। ਇਸ ਮੌਕੇ ਵੱਖ ਵੱਖ ਬੁਲਾਰਿਆਂ ਨੇ ਹਸਪਤਾਲ ਵੱਲੋਂ ਡਾਕਟਰੀ ਖੇਤਰ ਵਿਚ ਕੀਤੀਆਂ ਜਾ ਰਹੀਆਂ ਮਾਣਮੱਤੀਆਂ ਪ੍ਰਾਪਤੀਆਂ ਦਾ ਜ਼ਿਕਰ ਕੀਤਾ। ਡਾ. ਅੰਗਰਿਸ਼ ਅਤੇ ਡਾ. ਅਵਸਥੀ ਨੇ ਕਿਹਾ ਕਿ ਸਿਹਤ ਸੇਵਾਵਾਂ ਦੇ ਖੇਤਰ ਵਿਚ ਇਹ ਸੰਸਥਾ ਸਤਿਗੁਰੂ ਉਦੈ ਸਿੰਘ ਜੀ ਦੀ ਦੇਖ ਰੇਖ ਹੇਠ ਨਿੱਤ ਨਵੀਆਂ ਪ੍ਰਾਪਤੀਆਂ ਕਰ ਰਹੀ ਹੈ। ਇਸ ਮੌਕੇ ਗੁਰਦਰਸ਼ਨ ਸਿੰਘ ਬੱਬੂ, ਡਾ. ਜਸਵਿੰਦਰ ਸਿੰਘ ਗਿੱਲ, ਮੈਡਮ ਸੁਨੀਤਾ, ਲਖਬੀਰ ਸਿੰਘ ਕੰਦੋਵਾਲ, ਕੁਲਦੀਪ ਸਿੰਘ ਅਤੇ ਪ੍ਰਭਜੋਤ ਸਿੰਘ ਹਾਜ਼ਰ ਸਨ। ●

-ਪ੍ਰੋ ਤਾਰਾ ਸਿੰਘ ਅਨਜਾਣ

# ਸੇਵਾ, ਸਾਦਗੀ ਤੇ ਸ਼ਰਧਾ ਦੀ ਮੂਰਤੀ

(4 ਅਪ੍ਰੈਲ 2016 ਨੂੰ ਅਣਹੋਣੀ ਵਾਪਰੀ ਜੋ ਸ੍ਰੀ ਮਾਤਾ ਚੰਦ ਕੌਰ ਜੀ ਨਾਮਧਾਰੀ ਪੰਥ ਨੂੰ ਵਿਛੋੜਾ ਦੇ ਗਏ। 6 ਮਾਰਚ 2018 ਨੂੰ ਨਾਮਧਾਰੀ ਪੰਥ ਅਤੇ ਸਾਹਿਤ ਨਾਲ ਪ੍ਰਣਾਏ ਸਾਹਿਤ ਜਗਤ ਦੇ ਚਹੇਤੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਤੁਰ ਗਏ। ਅਨਜਾਣ ਜੀ ਦੀਆਂ ਲਿਖਤਾਂ ਦਾ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਸ਼ਰਧਾਂਜਲੀ ਭੇਟ ਕਰਦਾ ਸ਼ਾਇਦ ਇਹ ਆਖਰੀ ਲੇਖ ਹੈ। ਅਨਜਾਣ ਜੀ ਨੂੰ ਯਾਦ ਕਰਦਿਆਂ ਉਨ੍ਹਾਂ ਦਾ ਇਹ ਸ਼ਰਧਾਂਜਲੀ ਲੇਖ ਪ੍ਰਸਤੁਤ ਹੈ।- ਸੰਪਾਦਕ)



ਮਾਂ ਜੋ ਦਿੰਦੀ ਹੈ, ਹਮੇਸ਼ਾਂ ਦਿੰਦੀ ਹੈ, ਕੁਛ ਵਾਪਸ ਲੈਣ ਦੀ ਆਸ ਤੋਂ ਬਿਨਾਂ ਦਿੰਦੀ ਹੈ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਮਾਤਾ ਚੰਦ ਕੌਰ ਜੀ ਦੇ ਕਹੇ ਸ਼ਬਦ ਯਾਦ ਕਰਾਂਦੇ ਹਨ- "ਉਹਨਾਂ ਕਹਿਣਾ-ਕਾਕਾ, ਐਥੋਂ ਕਿਸੇ ਨੂੰ ਨਾਂਹ ਨਹੀਂ ਕੀਤੀ ਜਾਂਦੀ, ਤੂੰ ਆਪੇ ਹੀ ਬਿਲ (ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦੇ ਬਿਲ ਨੂੰ ਸਾਂਭ ਲਿਆ ਕਰ।" ਇਨ੍ਹਾਂ ਸ਼ਬਦਾਂ ਤੋਂ ਮਾਤਾ ਜੀ ਸਖਸ਼ੀਅਤ ਦਾ ਲੋੜਵੰਦਾਂ ਦੀਆਂ ਝੋਲੀਆਂ ਭਰਨ ਲਈ। (ਵਿਸ਼ਾਲ ਹਿਰਦਾ ਦਿਸਦਾ ਹੈ। ਦਰ ਤੇ ਆਏ ਲੋੜਵੰਦ ਦੀ ਡਾਕਟਰੀ ਲੋੜ ਇੰਜ ਪੂਰੀ ਕਰਨਾ ਮਾਤਾ ਜੀ ਦੇ ਵਿਸ਼ਾਲ ਹਿਰਦੇ ਦਾ ਇਕ ਕਿਣਕਾ ਮਾਤਰ ਹੈ।

ਸ੍ਰ. ਬਲਵਿੰਦਰ ਸਿੰਘ ਭਾਨਾ (ਮੇਡਨਹੈਡ, ਯੂ ਕੇ) ਸ੍ਰੀ ਭੈਣੀ ਸਾਹਿਬ ਗਏ। ਰਹਿਣ ਲਈ ਟਿਕਾਣਾ, ਮੰਜੇ-ਬਿਸਤਰੇ ਆਦਿ ਦੀ ਲੋੜ ਸੁਭਾਵਿਕ ਹੀ ਹੈ। ਮਾਤਾ ਜੀ ਨੇ ਆਪਣੇ ਹੱਥੀਂ ਬਿਸਤਰਾ ਵਿਛਾ ਕੇ ਦਿੱਤਾ। ਨਿਰਮਾਣ ਭਾਵ ਨਾਲ ਹੱਥੀਂ ਕੰਮ ਕਰਨ ਦੀ ਮਾਤਾ ਜੀ ਦੀ ਇਹ ਗੱਲ ਭਾਨਾ ਜੀ ਨੇ ਸਾਊਥਾਲ (ਯੂਕੇ) ਸੰਗਤ ਵਿਚ ਖਲੋ ਕੇ ਆਖੀ। ਮਾਤਾ ਜੀ ਦਾ ਉੱਦਮੀ ਸੁਭਾ ਵੀ ਇਸ ਗੱਲ ਤੋਂ ਦਿਸਦਾ ਹੈ। ਭਾਵੇਂ ਸਾਫ-ਸਫਾਈ ਕਰਨੀ ਹੋਵੇ ਭਾਵੇਂ ਲੰਗਰ 'ਚ ਦਾਲ ਪ੍ਰਸਾਦ ਦੀ ਸੇਵਾ ਹੋਵੇ, ਭਾਵੇਂ ਭਾਂਡੇ ਮਾਂਜਣੇ ਹੋਣ, ਭਾਵੇਂ ਟੋਕਰੀ 'ਚ ਸੀਮੇਂਟ ਢੋਣਾ ਹੋਵੇ, ਪੁਰਾਣੀਆਂ ਇਟਾਂ ਤੋਂ ਸੀਮੇਂਟ ਲਾਹੁਣਾ ਹੋਵੇ .... ਮਾਤਾ ਜੀ ਹਰ ਸੇਵਾ ਲਈ ਹਮੇਸ਼ਾ ਤਿਆਰ ਸਨ। ਸੇਵਾ ਦੀ ਲਿਸਟ ਲੰਮੀ ਹੀ ਨਹੀਂ ਸਗੋਂ ਵਿਆਪਕ ਵੀ ਹੈ। ਇਹ ਸੇਵਾ ਕਰਦਿਆਂ ਮਾਤਾ ਜੀ ਦੀਆਂ ਕਿੰਨੀਆਂ ਹੀ ਤਸਵੀਰਾਂ ਸਾਡੇ ਕੋਲ ਹਨ ਤੇ ਉਸ ਤੋਂ ਵੀ ਵਧ ਸਾਡੀਆਂ ਯਾਦਾਂ ਵਿਚ ਅੰਕਿਤ ਹਨ। "ਕੋਈ ਵੀ ਕੰਮ ਛੋਟਾ ਨਹੀਂ" ਦੇ ਵਿਚਾਰ ਨੂੰ ਉਹਨਾਂ ਨੇ ਜੀ ਕੇ ਵਿਖਾਇਆ। ਰਾਮਸਰ ਦੀ ਉਸਾਰੀ ਸਮੇਂ, ਬੁਨਿਆਦ ਬਣਾਣ ਲਈ ਇੱਕ ਕਾਫੀ ਮੋਟਾ ਤੇ ਭਾਰਾ ਲੈਂਟਰ ਪੈਣਾ ਸੀ। ਤਿੰਨ ਦਿਨ-ਰਾਤ ਕੰਮ ਚਲਿਆ। ਕੰਮ ਕਰਨ ਵਾਲਿਆਂ ਦੀਆਂ ਸ਼ਿਫਟਾਂ ਸਨ। ਸਭ ਆਪੋ ਆਪਣੀ ਸ਼ਿਫਟ ਤੇ ਆਉਂਦੇ ਤੇ ਸ਼ਿਫਟ ਪੂਰੀ ਹੋਣ ਉੱਤੇ ਛੁੱਟੀ ਕਰਦੇ। ਦਿਨ-ਰਾਤ ਕੰਮ ਚਲਦਾ ਰਿਹਾ ਤੇ ਮਾਤਾ ਜੀ ਦਿਨ ਰਾਤ ਕੰਮ ਕਰਦੇ ਰਹੇ, ਕੰਮ ਖਤਮ ਹੋਣ ਤਕ ਅਰਾਮ ਨਹੀਂ ਕੀਤਾ। ਖੁਦ ਹੱਥੀਂ ਕੰਮ ਕਰਨਾ ਹੋਏ ਜਾਂ ਦਿਸ਼ਾ ਦੇਣੀ ਹੋਵੇ, ਮਾਤਾ ਜੀ ਬਖੂਬੀ ਇਹ ਜਿੰਮੇਵਾਰੀਆਂ ਨਿਭਾਂਦੇ ਰਹੇ। ਉਹਨਾਂ ਲਈ ਖੁਦ ਦਾ ਅਰਾਮ ਪਿੱਛੋਂ ਤੇ ਪੰਥ ਦੀ ਸੁਖ-ਸੁਵਿਧਾ ਪਹਿਲੋਂ, ਕਿਉਂ ਜੁ ਉਹ ਸਾਰੇ ਨਾਮਧਾਰੀ ਪੰਥ ਦੇ ਮਾਤਾ ਜੀ ਸਨ। ਸ੍ਰੀ ਭੈਣੀ ਸਾਹਿਬ ਦੀ ਸ਼ਾਇਦ ਹੀ ਕੋਈ ਐਸੀ ਇਮਾਰਤ ਹੋਏ ਜਿਸ ਵਿਚ ਮਾਤਾ ਜੀ ਦੇ ਹੱਥੀਂ ਫੜਾਇਆ ਰੋੜਾ ਜਾਂ ਇਟਾਂ ਨਾ ਲੱਗੀ ਹੋਣ। ਉਹ ਅਜੋਕੇ ਸ੍ਰੀ ਭੈਣੀ ਸਾਹਿਬ ਦੇ ਸਿਰਜਕ ਹਨ। ਮਸਤੂਆਣਾ ਆਬਾਦ ਕਰਨ ਵੇਲੇ ਟਿੱਬੇ ਪੱਧਰੇ ਕਰਨ ਦਾ ਵੱਡਾ ਕੰਮ ਸੀ। ਮਾਤਾ ਜੀ ਨੇ ਹੌਸਲੇਰੀ ਦੇ ਕੇ ਤੇ ਨਾਲ ਲਗ ਕੇ ਸਾਰੇ ਕੰਮ ਕੀਤੇ। ਪਹਿਲੇ ਕੁਛ ਦਿਨ ਤਾਂ ਖੁੱਲ੍ਹੇ ਅਸਮਾਨ ਹੇਠ ਹੀ ਸੁੱਤੇ। ਫਿਰ ਇੱਕ ਛੋਟੇ ਜਿਹੇ ਕਮਰੇ ਵਿਚ ਆਪਣੇ ਥੋੜੇ ਜਿਹੇ ਸਮਾਨ ਨਾਲ ਖੁਸ਼ੀ-ਖੁਸ਼ੀ ਰਹੇ। ਉਨ੍ਹਾਂ ਲਈ ਆਪਣੇ ਸੁਖ-ਸੁਵਿਧਾ ਦੀ ਪਹਿਲ ਨਹੀਂ ਬਲਕਿ ਕੰਮ ਪੂਰਾ ਕਰਨ ਦੀ ਪਹਿਲ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਹਨ, "ਮੇਰੀ ਸਿੱਖਣੀ ਸੇਵਾ ਤਾਂ ਬੜੀ ਕਰਦੀ ਹੈ, ਪਰ ਆਪਣੀ ਮਸ਼ਹੂਰੀ ਨਹੀਂ ਕਰਵਾਉਂਦੀ।" ਕੰਮ ਕਰਾਣ ਦੇ ਨਾਲ-ਨਾਲ ਮਾਤਾ ਜੀ ਦੇ ਧਿਆਨ ਵਿਚ ਸਿੱਖਾਂ ਦੇ ਰੋਜ਼ਗਾਰ ਦਾ ਸਾਧਨ ਵੀ ਸੀ। ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਸਿੱਖਾਂ-ਸਾਧਾਂ ਲਈ ਕਪੜੇ-ਲੀੜੇ ਦੀ ਲੋੜ ਸੀ। ਮਾਤਾ ਜੀ ਨੇ ਪੰਥ ਰਤਨ ਸੰਤ ਅਨੰਤਾ ਸਿੰਘ ਨੂੰ ਬੁਲਾਕੇ ਨਾਮਧਾਰੀ ਲੜਕੀਆਂ ਨੂੰ ਨਾਮਧਾਰੀ ਕਾਟ ਦੇ ਬਸਤਰ ਸੀਣ ਦੀ ਜਾਚ ਸਿਖਾਈ। ਥੋੜੇ ਸਮੇਂ ਵਿਚ ਬਹੁਤੇ ਕੱਪੜੇ ਵੀ ਸੀਤੇ ਗਏ ਤੇ ਨਾਲ ਹੀ ਲੜਕੀਆਂ ਨੂੰ ਕੱਪੜੇ ਸੀਣ ਦੀ ਜਾਚ ਵੀ ਆ ਗਈ ਜੋ ਉਹਨਾਂ ਦੀ ਰੋਜ਼ੀ ਦਾ ਸਾਧਨ ਬਣੀ। ਇੱਕ ਪੰਥ ਦੇ ਕਾਜ। ਕੰਮ ਦੀ ਪਹਿਲ ਦੀ ਆਪਣੀ ਅਹਿਮਿਅਤ ਹੈ, ਮਾਤਾ ਜੀ ਲਈ ਸਭ ਤੋਂ ਅਹਿਮ ਸਤਿਗੁਰੂ ਜੀ ਦਾ ਹੁਕਮ ਸੀ। ਰਾਮਸਰ ਦੀ ਸੇਵਾ ਦਾ ਜ਼ਿਕਰ ਕੀਤਾ ਹੈ। ਜਦੋਂ ਸਤਿਗੁਰੂ ਜੀ ਦਾ ਹੁਕਮ ਰਾਮਸਰ ਦੀ ਸੇਵਾ ਕਿਸੇ ਹੋਰ ਨੂੰ ਸੌਂਪ ਕੇ ਕੁਛ ਹੋਰ ਕਰਨ ਲਈ ਹੋਇਆ ਤਾਂ ਖੁਸ਼ੀ-ਖੁਸ਼ੀ ਉਨ੍ਹਾਂ ਨਵੀਂ ਜਿੰਮੇਵਾਰੀ ਲਈ ਕਮਰਕੱਸੇ ਕੀਤੇ। ਜੇ ਸਤਿਗੁਰੂ ਜੀ ਨੇ ਕਿਸੇ ਸਫਰ ਲਈ, ਦੌਰੇ ਲਈ ਬਚਨ ਕੀਤਾ ਤਾਂ ਝਟਪਟ ਤਿਆਰੀ ਕੀਤੀ। ਯੂ.ਕੇ. ਦੇ ਬਜ਼ੁਰਗ ਦਸਦੇ ਹਨ ਕਿ ਮਾਤਾ ਜੀ ਦਾ ਆਪਣਾ ਨਿਜੀ ਸਮਾਨ ਇੰਨਾ ਥੋੜਾ ਹੁੰਦਾ ਕਿ ਇਕ ਛੋਟੇ ਜਿਹੇ ਬੈਗ 'ਚ ਹੀ ਸਮਾ ਜਾਂਦਾ। ਇਹ ਉਹਨਾਂ ਦੇ ਸਾਦਗੀ ਭਰਪੂਰ ਜੀਵਨ ਨੂੰ ਦਰਸਾਉਂਦਾ ਹੈ।

ਸੇਵਾ ਤੇ ਸਾਦਗੀ ਦੇ ਗੁਣ ਵੱਡੇ ਹਨ। ਇੱਕ ਸਿੱਖ ਲਈ ਸਤਿਗੁਰੂ ਜੀ ਦਾ ਹੁਕਮ ਸਭ ਤੋਂ ਪਹਿਲੇ ਹੈ। ਮਾਤਾ ਜੀ ਉਹ ਸਖਸ਼ੀਅਤ ਸਨ ਜਿਹਨਾਂ ਦੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਨਿੰਨ ਸ਼ਰਧਾ ਸੀ। ਸ੍ਰੀ ਭੈਣੀ ਸਾਹਿਬ ਦੀ ਪੁਰਾਣੀ ਕੋਠੀ ਵਿਚ ਬੀਬੀਆਂ ਦਾ ਜਾਣਾ ਵਰਜਿਤ ਸੀ। ਸੋ ਮਾਤਾ ਜੀ ਵੀ ਉਸ ਕੋਠੀ 'ਚ ਨਹੀਂ ਗਏ। ਫਿਰ ਸਮਾਂ ਆਇਆ, ਉਸ ਕੋਠੀ ਦਾ ਨਵੀਨੀਕਰਣ ਹੋ ਰਿਹਾ ਸੀ, ਸੋ ਉਹ ਵਸੋਂ ਲਈ ਨਹੀਂ ਵਰਤੀ ਜਾ ਰਹੀ ਸੀ। ਉਦੋਂ ਕੁਛ ਬੀਬੀਆਂ ਨਾਲ ਮਾਤਾ ਜੀ ਵੀ ਵੇਖਣ ਗਏ ਕਿ ਕੀ ਕੰਮ ਹੋ ਰਿਹਾ ਹੈ। ਉਸੀ ਸਮੇਂ ਮਨ 'ਚ ਆਇਆ ਕਿ ਇਹ ਹੁਕਮ ਦੀ ਉਲੰਘਣਾ ਹੈ। ਸੋ ਤੁਰੰਤ ਜਾ ਕੇ ਭੁੱਲ ਬਖਸ਼ਾਈ ਤੇ ਆਪਣੇ ਆਪ ਨੂੰ ਸੁਰਖਰੂ ਕੀਤਾ। ਉਹਨਾਂ ਦੀ ਹਮੇਸ਼ਾਂ ਕੋਸ਼ਿਸ਼ ਹੁੰਦੀ ਕਿ ਗਲਤੀ ਨਾਲ ਵੀ ਸਤਿਗੁਰੂ ਜੀ ਦੇ ਹੁਕਮ ਦੀ ਉਲੰਘਣਾ ਨਾ ਹੋਏ। ਸੇਵਾ, ਸਾਦਗੀ, ਉੱਦਮ ਦੀ ਮੂਰਤੀ, ਗੁਰੂ ਚਰਨਾਂ 'ਤੇ ਅਨਿੰਨ ਸ਼ਰਧਾ ਰੱਖਣ ਵਾਲੀ ਸਖਸ਼ੀਅਤ ਮਾਤਾ ਚੰਦ ਕੌਰ ਜੀ ਨੂੰ ਕੋਟਾਨ ਕੋਟ ਪ੍ਰਣਾਮ।■

# ਲਾਇਲਪੁਰੀ ਪਰਵਾਰ ਦੀ ਬੀਬੀ ਮਹਿੰਦਰ ਕੌਰ ਜੀਵਨ ਪੁਗਾਅ ਗਏ



ਨਾਮਧਾਰੀ ਸਮਾਜ ਦੇ ਪ੍ਰਚਾਰਕ ਰਹੇ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਨੂੰਹ ਰਾਣੀ, ਸੰਤ ਨਿਹਾਲ ਸਿੰਘ ਹਿਸਾਰ ਵਾਲਿਆਂ ਦੀ ਸਪੁੱਤਰੀ ਅਤੇ ਸ੍ਰ. ਬਖਸ਼ੀਸ ਸਿੰਘ ਜਨਤਾ ਕਲੋਨੀ ਦਿੱਲੀ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਆਪਣੀ ਆਯੂ ਦੇ 78 ਸਾਲ ਸੰਪੂਰਣ ਕਰ 17 ਮਾਰਚ 2019 ਨੂੰ ਆਪਣਾ ਸੰਸਾਰਕ ਜੀਵਨ ਪੁਗਾਅ ਗਏ। ਆਪ ਆਪਣੇ ਪਿਛੇ ਵੱਡੇ ਸਪੁੱਤਰ ਨਵਤੇਜ ਸਿੰਘ ਦਾ ਪਰਵਾਰ, ਦੂਜੇ ਸਪੁੱਤਰ ਨਵਜੀਤ ਸਿੰਘ ਪ੍ਰਵਾਰ ਅਤੇ ਇਕ ਸਪੁੱਤਰੀ ਪ੍ਰਭਜੋਤ ਕੌਰ ਪ੍ਰਵਾਰ ਛੱਡ ਗਏ। ਬੀਬੀ ਜੀ ਦੀ ਆਤਮਕ ਕਲਿਆਣਤਾ ਹਿਤ ਰਖੇ ਗਏ ਪਾਠ ਦਾ ਭੋਗ, ਕੀਰਤਨ, ਅੰਤਮ ਅਰਦਾਸ ਅਤੇ ਸਰਧਾਂਜਲੀ ਸਮਾਗਮ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ 26 ਮਾਰਚ 2019 ਨੂੰ ਸੰਪਨ ਹੋਇਆ। ਜਥੇਦਾਰ ਮਨਜੀਤ ਸਿੰਘ ਹੁਰਾਂ ਬੀਬੀ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੁਣ ਤਕ ਗੁਰੂ ਘਰ ਨਾਲ ਸਰਧਾ ਭਾਵਨਾ ਨਾਲ ਜੁੜੇ ਹੋਣ ਦਾ ਜਿਕਰ ਕਰਦਿਆਂ ਦੀਵਾਨ ਸਜਾਇਆ। ਰਾਗੀ ਇੰਦਰ ਸਿੰਘ ਨੇ ਆਪਣੇ ਸਾਥੀਆਂ ਨਾਲ ਸ਼ਾਸਤਰੀ ਧੁਨਾਂ ਵਿਚ ਗੁਰਬਾਣੀ ਗਾਇਨ ਕਰਕੇ ਦੂਰੇ ਨੇੜਿਓਂ ਆਈ ਸੰਗਤ ਨੂੰ ਗੁਰੂ ਚਰਨਾ ਨਾਲ ਜੋੜਿਆ। ਉਥੇ ਸੂਫੀ ਕਵੀ ਸ੍ਰੀ ਹਰਿੰਦਰ ਪਤੰਗਾ ਨੇ 'ਮਾਂ ਦੀ ਮਹੱਤਤਾ' ਨੂੰ ਆਪਣੀ ਸੁਰੀਲੀ ਅਵਾਜ 'ਚ ਗਾ ਕੇ ਬੀਬੀ ਜੀ ਨੂੰ ਸਰਧਾਂਜਲੀ ਭੇਟ ਕੀਤੀ। ਬੀਬੀ ਜੀ ਦੇ ਪੋਤਰੇ ਸਾਜਨ ਸਿੰਘ ਅਤੇ ਪੋਤਰੀ ਅਮਨਦੀਪ ਕੌਰ ਨੇ ਆਪਣੀ ਦਾਦੀ ਮਾਂ ਨਾਲ ਮਾਣੀਆਂ ਅਤੇ ਜਾਣੀਆਂ ਮਿਠੀਆਂ ਗੱਲਾਂ ਅਤੇ ਜੀਵਨ ਜਾਂਚਾ ਨੂੰ ਹਾਜਰੀਨ ਨਾਲ ਸਾਂਝਾ ਕੀਤਾ। ਪੋਤਰੀ ਅਮਨਦੀਪ ਕੌਰ ਨੇ ਦਸਿਆ ਕਿ "ਸਾਡੀ ਦਾਦੀ ਮਾਂ ਨੇ ਆਪਣੀ ਜਿੰਦਗੀ ਬਹੁਤ ਹੀ Disiplin (ਨੇਮ-ਬਧ) ਰਹਿ ਕੇ ਬਤੀਤ ਕੀਤੀ। ਉਹ ਸਾਰੇ ਕੰਮ ਵਿਚਾਰ ਕੇ Planing ਨਾਲ ਕਰਦੇ ਸੀ। ਉਹਨਾਂ ਦਾ ਮੰਨਣਾ ਸੀ ਕਿ ਉਹਨਾਂ ਦੀਆਂ ਪੋਤਰੀਆਂ ਪਹਿਲੇ ਵੱਡੀਆਂ ਪੜ੍ਹਾਈਆਂ ਕਰਨ ਫਿਰ ਆਪਣੇ ਪੈਰਾਂ 'ਤੇ Stand ਹੋਣ। ਸਾਨੂੰ ਮਾਣ ਹੈ ਕਿ ਅਸੀਂ ਉਨ੍ਹਾਂ ਪਾਸੋਂ ਜੋ ਕੁਝ ਸਿੱਖਿਆ ਉਸ 'ਤੇ ਪੂਰੇ ਉਤਰੇ। ਉਨ੍ਹਾਂ ਸਾਨੂੰ ਸੰਗੀਤ ਅਤੇ ਹੋਰ ਕਲਾਵਾਂ ਵੀ ਸਿਖਾਈਆਂ। ਉਹ ਇਕ ਟੀਚਰ ਦੀ ਤਰ੍ਹਾਂ ਗਾਈਡ ਕਰਦੇ ਸਨ। ਉਹਨਾਂ ਨੇ ਪੰਜੇ ਪੋਤਰੇ-ਪੋਤਰੀਆਂ ਅਤੇ ਦੋਨੋਂ ਦੋਹਤਾ ਦੋਹਤੀ ਦਾ ਬਚਪਨ ਤੋਂ ਹੀ ਸਟੇਜ ਤੋਂ ਪੇਸ਼ਕਾਰੀ ਕਰਨ ਦਾ ਝਾਕਾ ਖਤਮ ਕਰਵਾ ਦਿਤਾ ਸੀ। ਨਾਮਧਾਰੀ ਗੁਰਦੁਆਰੇ ਅਤੇ ਨਾਮਧਾਰੀ ਵਿਦਿਅਕ ਸੰਮੇਲਣਾਂ 'ਚ ਸਾਡਾ Participation (ਭਾਗ ਲੈਣਾ) ਜਰੂਰ ਹੁੰਦਾ ਸੀ। ਉਹ ਵੇਹਲਾ ਸਮਾਂ ਜਾਇਆ ਕਰਨ ਦੇ ਖਿਲਾਫ ਸਨ। ਉਹ ਜਿਥੇ ਆਪ ਸਦਾ ਕੰਮ ਕਾਰ ਅਤੇ ਲਿਖਣ-ਪੜ੍ਹਨ ਵਿਚ ਰੁਝੇ ਰਹਿੰਦੇ ਉਥੇ ਸਾਨੂੰ ਵੀ ਰੁਝੇ ਰਹਿਣ ਲਈ ਪ੍ਰੇਰਦੇ। ਉਹ ਸਾਨੂੰ ਹਰ ਮਸਲੇ 'ਤੇ ਸਹੀ ਸਲਾਹ ਦੇ ਕੇ ਹਰ ਮੁਸ਼ਕਲ ਚੋਂ ਕਢ ਦੇਂਦੇ। ਉਹ ਸਾਡੀ ਮਾਂ, ਟੀਚਰ ਅਤੇ Best Friend (ਚੰਗੀ ਦੋਸਤ) ਸਨ। ਉਨ੍ਹਾਂ ਦੇ ਪ੍ਰੇਮ ਭਰੇ ਸੁਭਾਅ ਸਦਕਾ ਅਸੀਂ ਦਿਲੋਂ ਉਹਨਾਂ ਦੀ ਸੇਵਾ ਕਰਨ ਦਾ ਯਤਨ ਕਰਦੇ :

ਦਾਦੀ ਮਾਂ ਵਰਗਾ ਮੀਤ ਨਾ ਕੋਈ
ਦਾਦੀ ਮਾਂ ਵਰਗੀ ਅਸੀਸ ਨਾ ਕੋਈ।"

ਪੋਤਰੇ ਸਾਜਣ ਸਿੰਘ ਨੇ ਆਪਣੀ ਦਾਦੀ ਮਾਂ ਦੀ ਲਿਖੀ ਕਵਿਤਾ ਉਨ੍ਹਾਂ ਨੂੰ ਸਮਰਪਨ ਕਰਦਿਆਂ ਸਰਧਾਂਜਲੀ ਦਿੱਤੀ ਅਤੇ ਕਿਹਾ ਕਿ ਜਦੋਂ ਵੀ ਉਸਨੇ ਘਰੋਂ ਬਾਹਰ ਹੋਣਾ ਉਹਨਾਂ ਟੈਲੀਫੋਨ ਸੰਪਰਕ ਬਣਾ ਕੇ ਰਖਣਾ ਅਤੇ ਫੋਨ ਬੰਦ ਕਰਨ ਤੋਂ ਪਹਿਲਾਂ ਮਿਠੀ ਅਵਾਜ ਵਿਚ ਕਹਿਣਾ 'ਘੁੱਟ ਕੇ ਗਲਵਕੜੀ ਤੇ ਢੇਰ ਸਾਰਾ ਪਿਆਰ। ਹੁਣ ਉਸ ਮਿਠੀ ਗਲਵਕੜੀ ਦੇ ਅਹਿਸਾਸ ਦੇ ਨਾਲ-ਨਾਲ ਸਾਡੇ ਵਾਸਤੇ ਗੁਰੂ ਘਰ ਨਾਲ ਜੁੜੇ ਰਹਿਣ ਦੀਆਂ ਸਾਖੀਆਂ ਛੱਡ ਗਏ ਹਨ। ਉਹ ਸਾਨੂੰ ਸਦਾ ਸਮਝਾਉਂਦੇ ਕਿ ਸਾਹਮਣੇ ਵਾਲੇ ਦੀਆਂ ਚੰਗੀਆਂ ਗੱਲਾਂ ਹੀ ਦੇਖਣੀਆਂ। ਮਾੜੀਆਂ ਗੱਲਾਂ ਵੱਲ ਧਿਆਨ

ਹੀ ਨਹੀਂ ਦੇਣਾ। ਚੰਗੀਆਂ ਗੱਲਾਂ ਨੂੰ ਅਪਣਾਉਣ ਦਾ ਯਤਨ ਕਰਨਾ। ਸਗੋਂ ਚੰਗੀਆਂ ਗੱਲਾਂ ਆਪਣੇ ਪਾਸ ਨੋਟ ਵੀ ਕਰ ਲੈਣੀਆਂ। ਕਿਸੀ ਵੀ ਪਰਸਨੈਲਟੀ ਤੇ ਕਵਿਤਾ ਬਣਾ ਲੈਣਾ ਉਨ੍ਹਾਂ ਦੇ ਗੁਣਾਂ ਵਿਚ ਸੀ। ਕਿਸੇ ਸਾਇਰ ਦੀਆਂ ਇਹ ਲਾਈਨਾਂ ਸਾਇਦ ਸਾਡੀ ਦਾਦੀ ਮਾਂ ਵਾਸਤੇ ਹਨ :

ਮਾਂ ਵਰਗੀ ਕੋਈ ਚੀਜ ਨਾ ਡਿਠੀ
ਜਿਧਰੋਂ ਵੇਖਾਂ ਉਧਰੋਂ ਮਿੱਠੀ।

ਬੀਬੀ ਮਹਿੰਦਰ ਕੌਰ ਦੀ ਦੇਹ ਨੂੰ ਅਗਨ ਭੇਟ ਕਰਨ ਤੋਂ ਉਪਰੰਤ ਨਾਮਧਾਰੀ ਗੁਰਦੁਆਰਾ ਵਿਖੇ ਜਿਥੇ ਉਹਨਾਂ ਨਮਿਤ ਸਧਾਰਣ ਪਾਠ ਅਰੰਭ ਕਰ ਦਿਤਾ ਗਿਆ ਉੱਥੇ ਉਹਨਾਂ ਦੇ ਰਿਹਾਇਸ ਸਥਲ ਨਾਮਧਾਰੀ ਚੱਕੀ ਜਨਤਾ ਕਲੋਨੀ ਵਿਖੇ ਸਾਮ 8 ਤੋਂ 9 ਵਜੇ ਤਕ ਨਿਤਨੇਮ ਵਿਚ ਸੰਗਤਾਂ ਜੁੜਦੀਆਂ ਰਹੀਆਂ। 23 ਤਰੀਕ ਨੂੰ ਰਾਗੀ ਬਲਜੀਤ ਸਿੰਘ ਦੇ ਭਾਈ ਰਾਗੀ ਗੁਰਮੀਤ ਸਿੰਘ ਨੇ ਆਪਣੇ ਸਾਥੀਆਂ ਸਹਿਤ ਤੰਤੀ ਸਾਜਾ ਨਾਲ ਸਬਦ ਗਾਇਨ ਕਰਕੇ ਸੰਗਤਾਂ ਨੂੰ ਅਧਿਆਤਮ ਨਾਲ ਜੋੜੀ ਰਖਿਆ।

ਬੀਬੀ ਮਹਿੰਦਰ ਕੌਰ ਦਾ ਜਨਮ ਨਨਕਾਣਾ ਸਾਹਿਬ ਦੀ ਪਵਿਤਰ ਧਰਤੀ 'ਤੇ ਹੋਇਆ ਅਤੇ ਬਚਪਣ ਦੇ ਕੁਝ ਸਾਲ ਉਥੇ ਹੀ ਮਾਣੇ। ਦੇਸ ਵੰਡ ਤੋਂ ਬਾਅਦ ਸੰਤ ਨਿਹਾਲ ਸਿੰਘ ਪ੍ਰਵਾਰ ਸਹਿਤ ਹਿਸਾਰ ਵਿਚ ਆ ਡੇਰੇ ਲਾਏ। ਇਥੇ ਆਪ ਨੇ 'ਨਾਮਧਾਰੀ ਟੇਲਰ' ਨਾਮ 'ਤੇ ਕਾਰ ਵਿਹਾਰ ਅਰੰਭ ਕਰਕੇ ਪ੍ਰਵਾਰਕ ਜਿੰਮੇਦਾਰੀਆਂ ਸੰਭਾਲੀਆਂ। ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਆਪਣੇ ਸਿੱਖਾਂ ਸੇਵਕਾਂ ਸਹਿਤ ਹਿਸਾਰ ਵਿਖੇ ਅਕਸਰ ਇਨ੍ਹਾਂ ਦੇ ਘਰ ਨੂੰ ਭਾਗ ਲਾਉਂਦੇ। 1955 ਵਿਚ ਬੀਬੀ ਮਹਿੰਦਰ ਕੌਰ ਦਾ ਵਿਆਹ ਸੰਯੋਗ ਦਿਲੀ ਵਿਖੇ ਨਿਵਾਸ ਕਰਦੇ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਸਪੁਤਰ ਬਖਸੀਸ ਸਿੰਘ ਨਾਲ ਹੋਇਆ। ਪੈਤ੍ਰਿਕ ਸੰਸਕਾਰਾਂ, ਲਾਇਲਪੁਰੀ ਜੀ ਤੋਂ ਪ੍ਰਾਪਤ ਜੀਵਨ ਜਾਚ ਅਤੇ ਗੁਰੂ ਘਰ ਪ੍ਰਤੀ ਅਟੁਟ ਸਰਧਾ ਸਦਕਾ ਬੀਬੀ ਮਹਿੰਦਰ ਕੌਰ ਨੇ ਆਪਣਾ ਗ੍ਰਹਿਸਥੀ ਜੀਵਨ ਬੜੀ ਸਫਲਤਾ ਨਾਲ ਸੰਪੂਰਨ ਕੀਤਾ ਹੈ। ਜਿਸਦੀ ਇਕ ਝਲਕ ਬੀਬੀ ਜੀ ਦੀ ਪੋਤਰੀ ਅਤੇ ਪੋਤਰੇ ਨੇ ਉਪਰ ਬਿਆਨ ਵੀ ਕੀਤੀ ਹੈ। ਨਾਮਧਾਰੀ ਦਰਬਾਰ ਦੇ ਪ੍ਰਧਾਨ ਐਚ.ਐਸ. ਹੰਸਪਾਲ ਜੀ ਨੇ ਇਨਾਂ ਸਤਰਾਂ ਦੇ ਲੇਖਕ ਨਾਲ ਬੀਬੀ ਜੀ ਦੇ ਪਿਤਾ ਮਾਸਟਰ ਨਿਹਾਲ ਸਿੰਘ ਬਾਰੇ ਯਾਦ ਸਾਂਝਾ ਕਰਦਿਆਂ ਦਸਿਆ ਕਿ ਸੰਤ ਨਿਹਾਲ ਸਿੰਘ ਜੀ ਹਿਸਾਰ ਵਾਲੇ ਨਾਮਧਾਰੀ ਪਹਿਰਾਵਾ ਤਿਆਰ ਕਰਨ ਦੇ ਵਿਸੇਸਗ ਸਨ। ਉਹ ਅਕਸਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਰਾਵੇ ਦੇ ਬਸਤਰ ਸਿਉਣ ਦੀਆਂ ਖੁਸੀਆਂ ਵੀ ਲੈਂਦੇ ਰਹੇ। ਹੰਸਪਾਲ ਜੀ ਨੇ ਦਸਿਆ ਕਿ ਉਨ੍ਹਾਂ ਨੂੰ ਭਾਵ ਹੰਸਪਾਲ ਜੀ ਨੂੰ ਸਭ ਤੋਂ ਪਹਿਲਾ ਨਾਮਧਾਰੀ ਪਹਿਰਾਵਾ ਸੰਤ ਨਿਹਾਲ ਸਿੰਘ ਹਿਸਾਰ ਵਾਲਿਆਂ ਹੀ ਸਿਉਂ ਕੇ ਦਿਤਾ ਸੀ। ਬੀਬੀ ਮਹਿੰਦਰ ਕੌਰ ਹੁਰਾਂ ਦੇ ਪੇਕਾ ਪਰਵਾਰ ਨੇ ਅਜਕਲ 'ਮਹਾਰਾਜਾ ਟੇਲਰ' ਦੇ ਨਾਮ 'ਤੇ ਚੰਡੀਗੜ੍ਹ ਵਿਖੇ ਚੰਗੀ ਪਛਾਣ ਕਾਇਮ ਕੀਤੀ ਹੋਈ ਹੈ ਅਤੇ ਸਤਿਗੁਰੂ ਉਦੇ ਸਿੰਘ ਜੀ ਤੇ ਅਟੁਟ ਸਰਧਾ ਰਖਦੇ ਹਨ।

ਬੀਬੀ ਮਹਿੰਦਰ ਕੌਰ ਜੀ ਸਤਿਗੁਰੂ ਬਲਕ ਸਿੰਘ ਦੇ ਡੇਰੇ ਦੀ ਸੰਗਤ ਵਿਚ ਪਹੁੰਚ ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਅਕਸਰ ਆਪਣੇ ਸਬਦਾਂ ਵਿਚ ਲਿਖਕੇ ਬੋਲਦੇ ਅਤੇ ਗਾਇਨ ਕਰਦੇ ਰਹਿੰਦੇ ਸਨ। ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਸ੍ਰੀ ਅਮਰ ਭਾਰਤੀ ਜੀ ਦੇ ਗੁਣਾਂ 'ਤੇ ਆਪ ਕੁਝ-ਨਾ ਕੁਝ ਜਰੂਰ ਲਿਖਦੇ ਜਿਹੜਾ 'ਵਰਤਮਾਨ ਹਿੰਦੁਸਤਾਨ' ਵਿਚ ਛਪਦਾ ਵੀ ਰਿਹਾ ਹੈ। ਬੀਬੀ ਜੀ ਦਾ ਲਿਖਿਆ ਸਤਿਗੁਰੂ ਨਾਨਕ ਦੇਵ ਜੀ ਦੀਆਂ ਭੁਲੀਆਂ ਵਿਸਰੀਆਂ ਯਾਦਾਂ ਨਾਮਕ ਲੇਖ 'ਵਰਤਮਾਨ ਹਿੰਦੁਸਤਾਨ' ਦੇ ਨਵੰਬਰ 2018 ਦੇ ਅੰਕ ਵਿਚ ਛਪ ਵੀ ਚੁਕਿਆ ਹੈ। ਲਾਇਲਪੁਰੀ ਜੀ ਬਾਰੇ ਉਹਨਾਂ ਦੀ ਇਕ ਕਵਿਤਾ ਸਰਧਾਂਜਲੀ ਵਜੋਂ ਪੇਸ ਹੈ :

ਲਾਇਲਪੁਰੀ ਜੀ ਸਨ ਪੂਰਨ ਸੰਤ।
ਸੰਤਾਂ ਦੇ ਅੰਦਰ ਵਸਦਾ ਸੀ ਕੰਤ।
ਹਰ ਸਵਾਸ ਆਪਣਾ ਕੰਤ ਧਿਆਂਦੇ।
ਅਠੇ ਪਹਿਰ ਸਨ ਉਸਦੇ ਗੁਣ ਗਾਂਦੇ।
ਜੋ ਸਤਿਗੁਰੂ ਜੀ ਦੇ ਬਚਨ ਸਨ ਕਰਦੇ।
ਮਾਨੋਂ ਉਨ੍ਹਾਂ ਦੇ ਮੂੰਹੋਂ ਫੁੱਲ ਸਨ ਕਿਰਦੇ।
ਸਤਿਗੁਰ ਨੂੰ ਉਨ੍ਹਾਂ ਰੋਮ-ਰੋਮ ਵਸਾਇਆ।
ਹਿਰਦਾ ਸ਼ੁਧ ਤੇ ਸੱਚਾ ਪਾਇਆ।
ਵਡ ਪ੍ਰਤਾਪੀ ਦਿਤੀ ਸੀ ਥਾਪੀ।
ਗਿਆਨ ਖਜਾਨੇ ਨੂੰ ਲਾਈ ਸੀ ਚਾਬੀ
ਅੰਦਰੋਂ ਨਿਕਲੇ ਆਪੋ ਧਾਪੀ।
ਕਿਤੇ ਲਿਖਣ ਲੇਖ ਕਿਤੇ ਲਿਖਣ ਕਵਿਤਾਵਾਂ।
ਸੋਮਾ ਫੁਟਿਆ ਵਾਂਗ ਦਰਿਆਵਾਂ।
ਵਡ ਪ੍ਰਤਾਪੀ ਕਰਦੇ ਬਹੁਤ ਪਿਆਰ।
ਕਹਿੰਦੇ ਇਹ ਹੈ ਸਿਆਣਾ ਸਾਡਾ ਇਤਿਹਾਸਕਾਰ।
ਜੇਕਰ ਅੱਜ ਉਹ ਸਾਡੇ ਵਿਚ ਹੁੰਦੇ।
ਰੱਜ ਰੱਜ ਕਰਦੇ ਅਸੀਂ ਹੋਰ ਦੀਦਾਰ।
ਲਾਇਲਪੁਰੀ ਜੀ ਦੇ ਜੀਵਨ ਤੋਂ ਜਾਈਏ ਬਲਿਹਾਰ।

-ਸਰਬ ਸਕਤੀਮਾਨ •

# ਹਿੰਦੀ ਪੁਸਤਕ 'ਸਾਤ ਵਾਰ' ਪਾਠਕਾਂ ਦੀ ਕਚਹਿਰੀ 'ਚ ਪੇਸ਼

ਨਵੀਂ ਦਿਲੀ: ਪ੍ਰਵਾਸੀ ਲਿਖਾਰੀ ਸ. ਜਸਮੇਰ ਸਿੰਘ ਹੋਠੀ ਦੀ ਹਿੰਦੀ ਕਿਤਾਬ 'ਸਾਤ ਵਾਰ' ਨੂੰ ਪਾਠਕਾਂ ਦੀ ਕਚਹਿਰੀ ਵਿਚ ਪੇਸ ਕਰਦਿਆਂ ਹਿੰਦੀ ਪਾਠਕਾਂ ਲਈ ਗੁਰਬਾਣੀ ਸਮਝਣ ਲਈ ਕਿਤਾਬ ਨੂੰ ਅਹਿਮ ਦਸਿਆ ਗਿਆ। ਇਥੋਂ ਦੇ ਹਿੰਦੀ ਭਵਨ, ਰਾਊਜ਼ ਐਵੇਨਿਊ, ਨੇੜੇ ਆਈਟੀਓ ਵਿਖੇ ਹੋਏ ਸਮਾਗਮ ਵਿਚ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਮਹਿਕਮੇ ਦੇ ਸਾਬਕਾ ਮੁਖੀ ਪ੍ਰੋ. ਮਨਜੀਤ ਸਿੰਘ, ਦਿਲੀ ਸਿਖ ਗੁਰਦੁਵਾਰ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਗੁਰਮੀਤ ਸਿੰਘ ਸੰਟੀ, ਡਾ. ਜਸਵਿੰਦਰ ਕੌਰ ਬਿੰਦਰਾ, ਜੰਮੂ ਦੀ ਰੋਜਾਨਾ ਅਖਬਾਰ 'ਡੇਲੀ ਐਕਸੇਲਸਰ' ਦੇ ਦਿਲੀ ਬਿਊਰੋ ਚੀਫ਼ ਡਾ. ਐਚ.ਐਸ. ਪਾਲ ਤੇ ਡਾਇਮੰਡ ਬੁੱਕਸ ਦੇ ਮੁਖ ਕਾਰਜਕਾਰਨੀ ਨਿਦੇਸ਼ਕ ਮਨੀਸ ਵਰਮਾ ਨੇ ਸਾਂਝੇ ਤੌਰ 'ਤੇ ਕਿਤਾਬ ਨੂੰ ਜਾਰੀ ਕੀਤਾ। ਕਈ ਕਾਲਜਾਂ ਦੇ ਪ੍ਰੋਫੈਸਰ, ਅਧਿਆਪਕ ਤੇ ਹੋਰ ਪਤਵੰਤੇ ਸਾਮਲ ਹੋਏ। ਕਿਤਾਬ ਪਹਿਲਾਂ ਪੰਜਾਬੀ ਵਿਚ ਛਪ ਚੁਕੀ ਹੈ, ਜਿਸਦਾ ਹਿੰਦੀ ਵਿਚ ਤਰਜਮਾ ਡਾ. ਜਸਵਿੰਦਰ ਕੌਰ ਬਿੰਦਰਾ ਨੇ ਕੀਤਾ ਹੈ ਤੇ ਇਸਨੂੰ ਡਾਇਮੰਡ ਬੁਕਸ ਨੇ ਛਾਪਿਆ ਹੈ। ਪ੍ਰੋ. ਮਨਜੀਤ ਸਿੰਘ, ਸ੍ਰ. ਗੁਰਮੀਤ ਸਿੰਘ ਸੰਟੀ ਤੇ ਹੋਰਨਾਂ ਨੇ ਕਿਹਾ ਕਿਤਾਬ ਵਿਚ ਸਤ ਦਿਨਾਂ ਦੀ ਵਿਚਾਰ ਬਾਰੇ ਬ੍ਰਹਿਮੰਡ, ਗੁਰਬਾਣੀ ਆਦਿ ਰਾਹੀਂ ਸਮਝਾਇਆ ਗਿਆ ਹੈ। ਭਾਰਤ ਤੋਂ ਦੂਰ ਇੰਗਲੈਂਡ ਵਿਚ ਰਹਿ ਕੇ, ਲਿਖਾਰੀ ਸ. ਹੋਠੀ ਵਲੋਂ ਕੀਤਾ ਗਿਆ ਇਹ ਉਦਮ ਸਲਾਘਯੋਗ ਹੈ। ਸ਼ੁਰੂਆਤ 'ਚ ਬੀਬੀ ਜਸਬੀਰ ਕੌਰ ਰਜੌਰੀ ਗਾਰਡਨ ਦੇ ਕੀਰਤਨੀ ਜੱਥੇ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ। ਇਸ ਮੌਕੇ ਸੁਪਰੀਮ ਕੋਰਟ ਦੇ ਵਕੀਲ ਰਜਿੰਦਰ ਛਾਬੜਾ, 'ਪੰਥ ਪ੍ਰਕਾਸ਼ ਸਪਤਾਹਕ' ਦੇ ਸੰਪਾਦਕ ਪ੍ਰੋ. ਕ੍ਰਿਪਾਲਪਾਲ ਸਿੰਘ ਬਖਸੀ, ਸ੍ਰ. ਸੁੰਦਰ ਸਿੰਘ, ਸਰਨ ਪਾਲ ਸਿੰਘ, ਪਾਲੀ ਵੀਰ ਜੀ, ਬੀਬੀ ਰਵਿੰਦਰ ਕੌਰ ਤੇ ਸ. ਹਰਪ੍ਰੀਤ ਸਿੰਘ ਸਾਮਲ ਹੋਏ।•

-ਸੁਵਰਨ ਸਿੰਘ ਵਿਰਕ

# ਗੁਰੂ ਕੇ ਲੰਗਰ ਨੂੰ ਸਮਰਪਿਤ ਮਹੰਤ ਜਿਊਣ ਸਿੰਘ ਜੀ, ਅੰਮ੍ਰਿਤਸਰ

ਗੁਰੂ ਨਾਨਕ ਜੀ ਤੋਂ ਲੈ ਕੇ ਸਿੱਖ ਸੰਗਤ ਧਰਮਸਾਲਾਵਾਂ ਉਸਾਰਦੀ ਰਹੀ ਹੈ, ਜਿੱਥੇ ਗੁਰੂ ਕੀ ਸੰਗਤ, ਸੁਬਹਾ ਸਾਮ ਅਤੇ ਕਦੇ ਕਦੇ ਰਾਤ ਜਾਂ ਦੁਪਹਿਰ ਸਮੇਂ ਵੀ ਇਕੱਤਰ ਹੁੰਦੀ ਰਹਿੰਦੀ ਹੈ। ਭਾਈ ਗੁਰਦਾਸ ਜੀ ਤਾਂ ਪ੍ਰੇਮ ਵਿਭੋਰ ਹੋ ਕੇ, ਹਰ ਸਿੱਖ ਦੇ ਘਰ ਨੂੰ ਹੀ ਧਰਮਸਾਲ ਲਿਖ ਗਏ ਹਨ ਜਿੱਥੇ ਗੁਰਬਾਣੀ ਪਾਠ, ਕਥਾ ਕੀਰਤਨ ਹੋਣ ਕਾਰਨ, ਸਦਾ ਵੈਸਾਖੀ ਦਾ ਮੇਲਾ ਬਣਿਆ ਰਹਿੰਦਾ ਸੀ-

''ਘਰ ਘਰ ਅੰਦਰਿ ਧਰਮਸਾਲੁ ਹੋਵੈ ਕੀਰਤਨ ਸਦਾ ਵਿਸੋਆ॥'

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਤ ਖਾਲਸਾ ਦੀ ਸਥਾਪਨਾ ਬਾਅਦ, ਆਪਣੇ ਪਰਚਾਰ ਦੌਰਿਆਂ ਸਮੇਂ ਵੱਖ ਵੱਖ ਪਿੰਡਾਂ ਵਿਚ ਜਾ ਕੇ ਜਦੋਂ ਧਰਮਸਾਲਾਵਾਂ ਦੀ ਦਸ਼ਾ ਵੇਖੀ ਤਾਂ ਅਤਿ ਨਿਰਾਸਾ ਜਨਕ ਸੀ। ਮੁੱਦਤਾਂ ਹੋ ਗਈਆਂ ਸਨ ਇਹਨਾਂ ਧਰਮਸਾਲਾਵਾਂ ਦੇ ਬੂਹੇ ਖੋਹਲਿਆਂ ਨੂੰ ਸਗੋਂ ਕਈ ਥਾਈਂ ਤਾਂ ਜਿੰਦਰੇ ਵੱਜੇ ਸਨ। ਆਪ ਜੀ ਨੇ ਧਰਮਸਾਲਾਵਾਂ ਨੂੰ ਖੁਹਲਵਾ ਕੇ, ਗੁਰੂ ਗ੍ਰੰਥ ਸਾਹਿਬ ਦੀਆਂ ਅਲਮਾਰੀਆਂ ਜਾਂ ਆਲਿਆਂ ਵਿਚ ਸਿੰਤੋਖੀਆਂ ਬੀੜਾਂ ਨੂੰ, ਰੁਮਾਲੇ ਪੀਹੜੇ ਸੋਧ ਕੇ, ਧਰਮਸਾਲਾਵਾਂ ਵਿਚ ਲੇਪਨ ਪੋਚਾ ਕਰਕੇ, ਬੀੜਾਂ ਦਾ ਪਰਕਾਸ਼ ਕਰਵਾਇਆ। ਲੋਹ ਲੰਗਰ ਚਾਲੂ ਕਰਵਾਏ। ਸਰੇਸ਼ੀ ਸਿੰਘ ਜਾਂ ਵੱਡੇ ਕਸਬਿਆਂ ਸ਼ਹਿਰਾਂ ਵਿਚ, ਧਰਮਸਾਲਾਵਾਂ ਦੇ ਪਰਬੰਧ ਲਈ ਮਹੰਤ ਵੀ ਨਿਯੁਕਤ ਕੀਤੇ।

ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਤੋਂ ਬਾਅਦ ਨਾਮਧਾਰੀ ਸਿੰਘਾਂ ਵਿਚ ਦੂਸਰਾ ਮਹੱਤਵਪੂਰਨ ਸਥਾਨ, ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦੇ ਲਿਖਣ ਮੁਤਾਬਿਕ, ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਦਾ ਸੀ। ''ਇਸ ਉੱਤੇ ਵੀ ਅੰਗਰੇਜ਼ ਦੀ ਅਜੇਹੀ ਹੀ ਨਜ਼ਰ ਸੀ, ਜੇਹੀ ਸ੍ਰੀ ਭੈਣੀ ਸਾਹਿਬ ਤੇ ਜੇਹੀ ਮੰਡੀਆਂ ਤੇ, ਜੇਹੀ ਨਾਮਧਾਰੀ ਧਰਮਸਾਲਾ ਮੋਤੀ ਬਜ਼ਾਰ, ਲਾਹੌਰ ਤੇ, ਜਿਹੀ ਜਿਹੀ ਗੁਰਦੁਆਰਾ ਗੁਰੂ ਸਰ ਸੰਨ ਵੱਡੇ ਤੇ।''[2]

ਸਰਕਾਰੀ ਰੀਕਾਰਡ ਵਿਚ ਅੰਮ੍ਰਿਤਸਰ ਦੀ ਕੂਕਾ ਧਰਮਸਾਲਾ ਦਾ ਜ਼ਿਕਰ 10 ਅਪਰੈਲ 1884 ਦੀ ਉਸ ਘਟਨਾ ਦੇ ਸਬੰਧ ਵਿਚ ਆਉਂਦਾ ਹੈ ਜਦੋਂ ਭਾਈ ਦੇਵਾ ਸਿੰਘ ਸਾਹਬਾਜਪੁਰ (ਫੀਰੋਜ਼ਪੁਰ ਜ਼ਿਲ੍ਹਾ) ਉਪਰੋਕਤ ਧਰਮਸਾਲਾ ਵਿਚ, ਭਾਈ ਚੰਦਾ ਸਿੰਘ ਬੰਗਰ ਦੁਆਰਾ ਰਚਿਤ, ਬਾਰਾਂ ਮਾਹ ਪੜ੍ਹਦਾ ਹੈ ਤਾਂ ਅਨੇਕ ਕੂਕੇ ਸਿੰਘ ਮਸਤਾਨੇ ਹੋ ਜਾਂਦੇ ਹਨ।[3] ਅੰਮ੍ਰਿਤਸਰ ਦਾ ਪ੍ਰਸਿੱਧ ਕੂਕਾ ਆਗੂ, ਮਿਸਤਰੀ ਨਾਹਰ ਸਿੰਘ ਸੀ। ਪਹਿਲਾਂ ਦੂਰੋਂ ਨੇੜਿਉਂ ਆਉਂਦੇ ਸਿੰਘ, ਇਸ ਦੇ ਘਰ ਰੁਕਦੇ ਸਨ, ਫਿਰ ਇਹਨਾਂ ਨੇ ਆਪਣਾ ਮੁਸਤਫਾ ਵਿੰਡ ਵਾਲਾ ਥਾਂ ਨਾਮਧਾਰੀ ਧਰਮਸਾਲਾ ਨੂੰ ਅਰਪਣ ਕਰਕੇ, ਧਰਮਸਾਲਾ ਵੀ ਬਣਵਾ ਦਿੱਤੀ ਸੀ।[4] ਸੂਬਾ ਕਾਹਨ ਸਿੰਘ ਚੱਕ ਵਾਲਾ, ਆਪਣੀ ਚੁਨਾਰ ਕਿਲ੍ਹੇ ਤੋਂ ਰਿਹਾਈ ਬਾਅਦ ਇਸੇ ਭਾਈ ਨਾਹਰ ਸਿੰਘ ਪਾਸ ਅੰਮ੍ਰਿਤਸਰ ਆ ਕੇ, ਆਪਣੇ ਅਕਾਲ ਚਲਾਣੇ ਤੱਕ ਇੱਥੇ ਹੀ ਟਿਕਿਆ ਸੀ। ਗੁਰੂ ਹਰੀ ਸਿੰਘ ਜੀ ਦੇ 1892 ਈ. ਦੇ ਦੀਵਾਲੀ ਦੇ ਲਾਗੇ ਚਾਗੇ ਸਰਕਾਰ ਤੋਂ ਛੁੱਟੀ ਲੈ ਕੇ, ਅੰਮ੍ਰਿਤਸਰ ਸ਼ਹਿਰ ਅਤੇ ਜ਼ਿਲ੍ਹੇ ਦੇ ਦੌਰੇ ਸਮੇਂ, ਆਪ ਜੀ ਦਾ ਅੰਮ੍ਰਿਤਸਰ ਰਹਿਣ ਸਮੇਂ, ਕੁੱਝ ਦਿਨ ਇਸ ਧਰਮਸਾਲਾ ਵਿਚ ਹੀ ਨਿਵਾਸ ਕਰਨਾ ਮਾਲੂਮ ਹੁੰਦਾ ਹੈ। ਬਾਅਦ ਵਾਲੇ ਦੌਰਿਆਂ ਸਮੇਂ ਵੀ ਗੁਰੂ ਜੀ ਇਸੇ ਧਰਮਸਾਲਾ ਵਿਚ ਠਹਿਰਿਆ ਕਰਦੇ ਸਨ। ਇਸ ਸਮੇਂ ਅੰਮ੍ਰਿਤਸਰ ਦੀ ਨਾਮਧਾਰੀ ਧਰਮਸਾਲਾ ਦੇ ਮਹੰਤ ਹਜ਼ਾਰਾ ਸਿੰਘ ਸਨ। ਜਿਹਨਾਂ ਦੁਆਰਾ 1905 ਈ ਦੀ ਦੀਵਾਲੀ ਸਮੇਂ, ਗੁਰੂ ਹਰੀ ਸਿੰਘ ਜੀ ਦੇ ਅੰਮ੍ਰਿਤਸਰ ਦੇ ਦੌਰੇ ਲਈ ਛੁੱਟੀ ਮੰਗਣ ਦੀ ਅਰਜ਼ੀ ਦੇਣ ਦਾ ਜ਼ਿਕਰ, ਸਮਕਾਲੀ ਇਤਿਹਾਸਕਾਰ ਕਰਦਾ ਹੈ- ''ਸੰਗਤ ਨੇ ਸੰਕਲਪ ਕਰਕੇ ਬਚਨ ਕੀਤਾ, ਹਜ਼ਾਰਾ ਸਿੰਘ ਤੂੰ ਅਰਜ਼ੀ ਦਿਓ ਦੀਪ ਮਾਲਾ ਅੰਮ੍ਰਿਤਸਰ ਜੀ ਕਰੀਏ। ਹਜ਼ਾਰਾ ਸਿੰਘ ਨੇ ਅਰਜ਼ੀ ਪਾਈ। ਛੁੱਟੀ ਫਰੰਗੀ ਨੇ ਨਾ ਦਿੱਤੀ। ਲਾਹੌਰੋਂ ਤਾਰ ਭੇਜੀ ਫਰੰਗੀ ਨੇ, ਕਹਿਆ ਏਕ ਮਿੰਟ ਕੀ ਭੀ ਛੁੱਟੀ ਨਹੀਂ ਮਿਲੇਗੀ। ਗੁਰੂ ਜੀ ਬਚਨ ਕੀਤਾ, ਏਤਨੀ ਸੰਗਤ ਗਈ ਤੇ ਸਰਬ ਲੋਕ ਗਏ ਹਨ, ਸਾਡੇ ਸਰੀਰ ਕੋ ਨਹੀਂ ਜਾਣ ਦਿੰਦੇ ਹੈ।''[5]

ਨਾਮਧਾਰੀ ਧਰਮਸਾਲਾ, ਅੰਮ੍ਰਿਤਸਰ ਦੇ ਨਾਲ ਜਿਹੜਾ ਨਾਮ ਚਿਰਕਾਲ ਤੱਕ ਜੁੜਿਆ ਰਹੇਗਾ, ਉਹ ਨਾਮ ਮਹੰਤ ਜੀਵਨ ਸਿੰਘ ਜਾਂ ਜਿਊਣ ਸਿੰਘ ਹੋਰਾਂ ਦਾ ਹੈ। ਮਹੰਤ ਜੀ ਦੁਆਰਾ ਇਸ ਅਸਥਾਨ ਤੇ ਕੋਈ ਚਾਰ ਦਹਾਕਿਆਂ ਦੇ ਲੰਗਪਗ, ਅਦੁੱਤੀ ਸੇਵਾ ਨਿਭਾਈ ਗਈ। ਇਸ ਸੇਵਾ ਦਾ ਵਰਣਨ ਉਹਨਾਂ ਦਾ ਸਮਕਾਲੀ ਲੇਖਕ ਇਉਂ ਕਰਦਾ ਹੈ-

''ਸੰਤ ਜੀਵਨ ਸਿੰਘ ਜੀ ਦੇ ਨਾਮ ਤੋਂ ਕੋਈ ਵੀ ਨਾਮਧਾਰੀ ਨਾਵਾਕਿਫ ਨਹੀਂ। ਮਹੰਤ ਸਾਹਿਬ ਬਹੁਤ ਉੱਚੇਰੀ ਸਖਸੀਅਤ ਦੇ ਮਾਲਕ ਸਨ। ਆਪ ਜੀ ਦੇ ਖਾਨਦਾਨ ਦਾ ਸੰਬੰਧ ਕਸ਼ਮੀਰ ਨਾਲ ਸੀ। ਆਪ ਜੀ ਦੇ ਦਾਦਾ, ਕਿਸੇ ਸਮੇਂ ਰਿਆਸਤ ਦੇ ਬਹੁਤ ਵੱਡੇ ਕਰਮਚਾਰੀ ਸਨ। ਪਿਛੋਂ ਆ ਕੇ ਆਪ ਨਾਭੇ ਰਹੇ, ਜਿੱਥੋਂ ਦਾ ਪੱਕਾ ਬਾਗ ਆਪ ਦੀ ਮਲਕੀਅਤ ਸੀ, ਹਜ਼ਾਰਾਂ ਲੱਖਾਂ ਦਾ ਕਾਰੋਬਾਰ ਸੀ, ਪਰ ਸਮੇਂ ਦੇ ਚੱਕਰ ਨੇ, ਆਪ ਜੀ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸਰਨ ਵਿਚ ਲਿਆ ਸੁੱਟਿਆ। ਜਿਨ੍ਹਾਂ ਦੀ ਕਿਰਪਾ ਨਾਲ ਮਹੰਤ ਸਾਹਿਬ ਵਿਚ ਉਹ ਸਾਰੇ ਗੁਣ ਸੁਭਾਵਿਕ ਹੀ ਆ ਵੱਸੇ, ਜੋ ਕਿਸੇ ਮਹਾਨ ਸਖਸੀਅਤ ਵਿਚ ਹੋਇਆ ਕਰਦੇ ਨੇ। ਧਰਤੀ ਜਿਹਾ ਜੇਰਾ, ਸ਼ਾਂਤੀ ਦੇ ਭੰਡਾਰ, ਸੱਜਣ ਦੁਸ਼ਮਣ ਨੂੰ ਇਕ ਨਜ਼ਰ, ਸਤੇ ਗੁਣੀ ਸੁਭਾਵ ਨਾਲ ਵੇਖਣਾ, ਗ੍ਰਹਿਸਤ ਵਿਚ ਉਦਾਸ ਰਹਿਣ ਵਾਲੀ ਸਖਸੀਅਤ ਸੀ ਮਹੰਤ ਜੀ ਦੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਬਾਲ ਰੂਪ ਵਿਚ ਸਨ, ਤਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਮਹੰਤ ਜੀ ਨੂੰ ਹਜ਼ੂਰ ਦਾ ਲਾਂਗਰੀ ਨਿਸਚਿਤ ਕੀਤਾ ਸੀ। ਸ੍ਰੀ ਸਤਿਗੁਰੂ ਜੀ ਆਪ ਜੀ ਦੀ ਸੇਵਾ ਤੇ ਬਹੁਤ ਹੀ ਪਰਸੰਨ ਹਨ। ਨਾਮਧਾਰੀ ਧਰਮਸ਼ਾਲਾ ਦਾ ਲੰਗਰ ਜਿਸ ਸ਼ਾਨ ਨਾਲ, ਮਹੰਤ ਜੀ ਨੇ ਚਲਾਇਆ ਹੈ, ਉਸ ਤੋਂ ਕਿਹੜਾ ਨਾਮਧਾਰੀ ਹੈ ਜੋ ਜਾਣੂ ਨਹੀਂ। ਅੱਜ ਵੀ ਉਸ ਲੰਗਰ ਦੀ ਸੇਵਾ ਮਹੰਤ ਅਤਰ ਸਿੰਘ ਜੀ ਉਸੇ ਸ਼ਾਨ ਨਾਲ ਚਲਾ ਰਹੇ ਹਨ, ਜਿਵੇਂ ਸਵਰਗੀ ਮਹੰਤ ਸਾਹਿਬ ਜੀ ਚਲਾਇਆ ਕਰਦੇ ਸਨ, ਪਰ ਆਪ ਆਪਣੀ ਕਿਰਤ ਕਰਕੇ ਉਸ ਵਿਚੋਂ ਹੀ ਛਕਦੇ ਹਨ।

''ਗੁਰਬਖਸ਼ ਸਿੰਘ ਜੀ ਮਹੰਤ ਅੱਜ ਕੱਲ ਦਿੱਲੀ ਵਿਚ ਨਿਵਾਸ ਕਰਦੇ ਹਨ। ਦੰਦ ਖੰਡ ਦੀ ਕਲਾਕਾਰੀ ਦਾ ਕਾਰਖਾਨਾ ਹੈ। ਜਿਸ ਕੰਮ ਦੇ ਆਪ ਜੀ ਦੇ ਦੋਵੇਂ ਸਪੁੱਤਰ ਆਹਲਾ ਕਲਾਕਾਰ ਹਨ। ਉਹ ਦੋਵੇਂ ਪੰਥਕ ਦਰਦ ਰੱਖਣ ਵਾਲੇ, ਪਿਓ ਦਾਦੇ ਵਾਂਗ ਹੀ ਨਾਮਧਾਰੀ ਪੰਥ ਦੇ ਸਰਧਾਲੂ ਹਨ। ਜਿਹਨਾਂ ਦੇ ਦਿਲ ਵਿਚ ਆਪਣੇ ਪਿਆਰੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਵੇਖਣ ਦੀ ਬਹੁਤ ਵੱਡੀ ਰੀਝ ਹੈ।''[6]

ਮਹੰਤ ਜਿਊਣ ਸਿੰਘ ਜੀ ਦਾ ਜਨਮ ਸਾਲ, ਅਨੁਮਾਨਿਤ 0764 ਈ. ਹੈ। ਉਹ ਅੰਦਾਜ਼ਨ 0804 ਈ. ਵਿਚ ਅੰਮ੍ਰਿਤਸਰ ਦੀ ਨਾਮਧਾਰੀ ਧਰਮਸ਼ਾਲਾ ਦੀ ਸੇਵਾ ਸੰਭਾਲਦੇ ਹਨ ਅਤੇ ਸੰਨ 0832 ਈ. ਵਿਚ ਆਪਣੇ ਚਲਾਣੇ ਤੱਕ, ਇਹ ਸੇਵਾ ਬੜੀ ਤਨਦੇਹੀ ਨਾਲ ਨਿਭਾਉਂਦੇ ਹਨ। ਅਸੀਂ ਕਹਿ ਸਕਦੇ ਹਾਂ ਕਿ ਮਹੰਤ ਜੀ ਨੇ ਇਹ ਸੇਵਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਗੁਰਤਾ ਕਾਲ ਵਿਚ ਹੀ ਨਿਭਾਈ। ਅੰਮ੍ਰਿਤਸਰ ਸ਼ਹਿਰ ਜਿੱਥੇ ਪੰਜਾਬ ਦਾ

ਉਥਾ ਅਧਿਆਤਮਕ ਅਤੇ ਰਾਜਨੀਤਿਕ ਕੇਂਦਰ ਸੀ, ਉੱਥੇ ਉੱਤਰੀ ਭਾਰਤ ਦਾ ਬਹੁਤ ਵੱਡਾ ਵਿਉਪਾਰਿਕ ਕੇਂਦਰ ਵੀ ਸੀ। ਜੋ ਵੀਹਵੀਂ ਸਦੀ ਵਿਚ ਉਦਯੋਗਿਕ ਕੇਂਦਰ ਵਜੋਂ ਵੀ ਵਿਕਸਿਤ ਹੋ ਰਿਹਾ ਸੀ। ਇਸ ਲਈ ਇਸ ਸ਼ਹਿਰ ਵਿਚ ਪੰਜਾਬ ਭਰ ਵਿਚੋਂ ਆਉਣ ਵਾਲੀਆਂ ਨਾਮਧਾਰੀ ਸੰਗਤਾਂ ਦੀ ਭੀੜ ਲੱਗੀ ਰਹਿੰਦੀ ਸੀ। ਇਸ ਸੰਗਤ ਦਾ ਉਤਾਰਾ, ਨਾਮਧਾਰੀ ਧਰਮਸਾਲਾ ਵਿਚ ਹੀ ਹੁੰਦਾ ਅਤੇ ਬਾਹਰੋਂ ਆਉਣ ਵਾਲੇ ਸੱਜਣ, ਮਹੰਤ ਜੀ ਦੇ ਅੱਤਿਥੀ ਸਤਿਕਾਰ ਅਤੇ ਲੰਗਰ ਦੀ ਸੇਵਾ ਨਾਲ, ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਮੁੜਦੇ ਸਨ। ਬਹੁਤ ਸਾਰੇ ਬਿਹੰਗਮ ਨਾਮਧਾਰੀ ਸਿੰਘ, ਸ੍ਰੀ ਭੈਣੀ ਸਾਹਿਬ ਤੋਂ ਕੇਂਦਰੀ ਜਾਂ ਪੱਛਮੀ ਪੰਜਾਬ ਦੇ ਇਲਾਕਿਆਂ ਵੱਲ ਆਉਂਦੇ ਜਾਂਦੇ ਇੱਥੇ ਕਿਆਮ ਕਰਿਆ ਕਰਦੇ ਸਨ। ਮਹੰਤ ਜੀ ਇਹਨਾਂ ਬਿਹੰਗਮ ਸਾਧੂ ਸੰਤਾਂ ਨਾਲ, ਸਕੇ ਭਰਾਵਾਂ ਜਿਊਂ ਵਰਤਾਉ ਕਰਦੇ ਸਨ। ਲੇਖਕ ਦਾ ਦਾਦਾ ਸੰਤ ਜਿਊਣ ਸਿੰਘ ਤੰਬਰ ਵੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਸਮੁਦਾਇ ਵਿਚ ਵੀ ਵਿਚਰਦਾ ਰਿਹਾ ਅਤੇ ਗੁਰਦੁਆਰਾ ਭੈਣੀ ਸਾਹਿਬ ਵਿਚ ਵੀ ਕੁਝ ਸਮਾਂ ਰਿਹਾ ਸੀ। ਸੰਤ ਜਿਊਣ ਸਿੰਘ ਤੰਬਰ ਅਤੇ ਮਹੰਤ ਜਿਊਣ ਸਿੰਘ ਦਾ ਆਪਸ ਵਿਚ ਬਹੁਤ ਪ੍ਰੇਮ ਸੀ, ਇਸੇ ਕਾਰਨ ਮੇਰਾ ਪਿਤਾ ਜਥੇਦਾਰ ਗੁਰਮੁਖ ਸਿੰਘ ਤੰਬਰ ਮਹੰਤ ਜੀ ਨੂੰ "ਚਾਚਾ ਜੀ" ਕਹਿ ਕੇ ਸੰਬੋਧਿਤ ਕਰਿਆ ਕਰਦਾ ਸੀ। ਦੇਵ ਜੋਤ 1917 ਈ ਦੇ ਕੱਤਕ ਦੇ ਮਹੀਨੇ, ਆਪਣੇ ਪਿੰਡ ਤੰਬਰਾਂ ਨੂੰ ਜਾਂਦਿਆਂ ਸੰਤ ਜਿਊਣ ਸਿੰਘ ਤੰਬਰ, ਉਸ ਵਕ੍ਤ ਫੈਲੀ ਕੱਤੇ ਦੀ ਬੀਮਾਰੀ ਦੀ ਲਪੇਟ ਵਿਚ ਆ ਗਏ। ਮਹੰਤ ਜੀ ਨੇ ਹਰ ਤਰ੍ਹਾਂ ਦਵਾ ਦਾਰੂ, ਸੇਵਾ ਸੰਭਾਲ ਲਈ ਚਾਰਾਜੋਈ ਕੀਤੀ ਪਰ ਉਹਨਾਂ ਨੂੰ ਬਚਾਇਆ ਨਾ ਜਾ ਸਕਿਆ। ਮੇਰੇ ਪਿਤਾ ਜੀ, ਸਤਿਗੁਰੂ ਪਰਤਾਪ ਸਿੰਘ ਜੀ ਦੇ ਦੌਰੇ ਦੇ ਨਾਲ, ਉਸ ਸਮੇਂ ਕੱਤਕ ਪੁੰਨਿਆ ਵਾਲੇ ਪਰਕਾਸ਼ ਪੁਰਬ ਤੇ ਨਨਕਾਣਾ ਸਾਹਿਬ ਵਿਖੇ ਸਨ। ਮਹੰਤ ਜੀ ਨੇ ਤੁਰੰਤ ਬਾਪੂ ਜੀ ਨੂੰ ਅੰਮ੍ਰਿਤਸਰ ਬੁਲਾਉਣ ਲਈ ਨਾਮਧਾਰੀ ਧਰਮਸ਼ਾਲਾ ਨਨਕਾਣਾ ਸਾਹਿਬ ਦੇ ਪਤੇ ਤੇ ਸਤਿਗੁਰੂ ਜੀ ਨੂੰ ਤਾਰ ਦੇ ਦਿੱਤੀ। ਉਹ ਵਾਪਸੀ ਗੱਡੀ ਤੇ ਅੰਮ੍ਰਿਤਸਰ ਪੁੱਜ ਗਏ। ਮਾਤੇ ਅਤੇ ਸ਼ਹਿਰ ਅੰਮ੍ਰਿਤਸਰ ਦੀਆਂ ਬੇਅੰਤ ਨਾਮਧਾਰੀ ਸੰਗਤਾਂ ਦੀ ਹਾਜਰੀ ਵਿਚ, ਦੋ ਵੱਜਦੀਆਂ ਢੋਲਕੀਆਂ ਨਾਲ ਹੁੰਦੇ ਕੀਰਤਨ ਸਮੇਂ, ਦਾਦਾ ਜੀ ਦਾ ਸਸਕਾਰ ਕੀਤਾ ਗਿਆ। ਫਿਰ ਉੱਥੇ ਹੀ ਪਾਠ ਰਖਵਾ ਕੇ ਭੋਗ ਦਾ ਮੇਲਾ ਕੀਤਾ ਗਿਆ, ਜਿਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਤੇ ਹੋਰ ਸੰਗਤਾਂ ਨੇ ਦਰਸ਼ਨ ਦਿੱਤੇ। ਇਸ ਤੋਂ ਬਾਅਦ ਉਹਨਾਂ ਨਮਿੱਤ ਇਕ ਭੋਗ ਪਿੰਡ ਤੰਬਰਾਂ ਵਿਚ ਪਾਇਆ ਕੇ ਬਾਪੂ ਜੀ ਮਹੰਤ ਜੀ ਪਾਸ ਆਏ ਅਤੇ ਉਹਨਾਂ ਨੂੰ ਕਹਿਣ ਲੱਗੇ ਕਿ ਮੇਲੇ ਤੇ ਲੱਗੀ ਰਕਮ ਲੈ ਲਵੋ। ਮਹੰਤ ਜੀ ਨੇ ਕਿਹਾ ਕਿ ਜਿਊਣ ਸਿੰਘ ਹੋਰੀਂ ਲਿਖਦੇ ਟਪਦੇ ਪਿੱਛੋਂ ਲਿਆਂਦਾ ਧੇਲੀ ਦਾ ਹਿੱਸਾ ਠੇਕਾ, ਮੇਰੇ ਪਾਸ ਹੀ ਰੱਖਦੇ ਸਨ। ਸਾਰਾ ਖਰਚ ਕਰਕੇ, ਆਹ ਕੁਝ ਪੰਜਾਹ ਰੁਪੈ, ਜੋ ਉਹਨਾਂ ਦੇ ਮੇਰੇ ਵੱਲ ਵੱਧਦੇ ਹਨ। ਬਾਪੂ ਜੀ ਨੇ ਕਿਹਾ-"ਚਾਚਾ ਜੀ। ਇਸ ਮਾਇਆ ਦੇ ਲੋੜਵੰਦਾਂ ਨੂੰ ਬਸਤਰ ਆਦਿਕ ਬਣਾ ਦੇਣੇ।"' ਐਸੇ ਸਨ ਬੋ ਲੀਆਂ ਦੇ ਬੋਲੀ ਮਹੰਤ ਜਿਊਣ ਸਿੰਘ ਜੀ।

ਮਹੰਤ ਜਿਊਣ ਸਿੰਘ ਜੀ ਤੋਂ ਪਹਿਲਾਂ, ਇਸ ਧਰਮਸਾਲਾ ਦੇ ਮਹੰਤ, ਹਜਾਰਾ ਸਿੰਘ ਜੀ ਦਾ ਜਿਲ੍ਹਾ ਲੁਧਿਆਣਾ ਅਤੇ ਪਿੰਡ ਪਮਾਲ ਸੀ। ਇਹਨਾਂ ਦੀਆਂ ਬੀਬੀ ਹਰ ਕੌਰ ਅਤੇ ਭਗਵਾਨ ਕੌਰ ਦੋ ਸਿੰਘਣੀਆਂ ਸਨ। ਇਹ ਪਲਾਟ ਖਰੀਦ ਕੇ, ਉਸ ਤੇ ਮਕਾਨ ਬਣਾਉਂਦੇ ਅਤੇ ਫਿਰ ਉਸਨੂੰ ਵੇਚ ਕੇ ਜੋ ਮੁਨਾਫਾ ਹੁੰਦਾ, ਉਹ ਸਾਧ ਸੰਗਤ ਦੇ ਲੇਖੇ ਲਾ ਦਿੰਦੇ ਸਨ। ਉਹਨਾਂ ਦੀ ਇਸੇ ਪਰੰਪਰਾ ਨੂੰ, ਮਹੰਤ ਜਿਊਣ ਸਿੰਘ ਹੋਰਾਂ ਨੇ ਜਾਰੀ ਰੱਖਿਆ। ਪਿਛਲੇ ਕਾਫੀ ਸਮੇਂ ਤੋਂ ਮੈਂ ਮਹੰਤ ਜਿਊਣ ਸਿੰਘ ਜੀ ਬਾਰੇ ਕੁਝ ਲਿਖਣਾ ਚਾਹੁੰਦਾ ਸਾਂ। 29 ਦਸੰਬਰ 2018 ਈ ਨੂੰ ਮੈਂ ਮਾਨ ਸਰੋਵਰ ਗਾਰਡਨ ਦੇ ਘਰ ਨੰ. 99, ਨਵੀਂ ਦਿੱਲੀ ਵਿਖੇ, ਮਹੰਤ ਜੀ ਦੇ ਪੋਤਰੇ ਸ੍ਰ. ਜੋਗਿੰਦਰ ਸਿੰਘ ਨਾਗੀ, ਸਪੁੱਤਰ ਮਹੰਤ ਗੁਰਬਖਸ ਸਿੰਘ, ਉਮਰ 85 ਸਾਲ ਨੂੰ ਮਿਲਿਆ। ਮਹੰਤ ਜੀ ਦੇ ਪਰਿਵਾਰਿਕ ਪਿਛੋਕੜ ਦੇ ਸਬੰਧ ਵਿਚ ਜੋ ਵਾਰਤਾ ਪਰਿਵਾਰ ਵਿਚ ਸੀਨਾ ਬਸੀਨਾ ਤੁਰੀ ਆਉਂਦੀ ਹੈ, ਉਹ ਇਸ ਪਰਕਾਰ ਹੈ।

ਮਹੰਤ ਜਿਊਣ ਸਿੰਘ ਦੇ ਪਿਤਾ ਚਤਰ ਸਿੰਘ ਜਾਂ ਚੇਤ ਸਿੰਘ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਸ਼ਾਹੀ ਵੈਦ ਸਨ। ਚਤਰ ਸਿੰਘ ਹੋਰਾਂ ਦੇ ਵਡੇਰੇ ਖਾਨਦਾਨੀ ਵੈਦ ਸਨ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ, ਮਾਈ ਭਾਗ ਭਰੀ ਨੂੰ ਦਰਸ਼ਨ ਦੇਣ ਕਸ਼ਮੀਰ ਗਏ ਸਨ ਤਾਂ ਪੰਜਾਬ ਵਿਚੋਂ ਕਿਸੇ ਜਗ੍ਹਾ ਤੋਂ ਚਤਰ ਸਿੰਘ ਹੋਰਾਂ ਦਾ ਕੋਈ ਵਡੇਰਾ, ਗੁਰੂ ਜੀ ਨਾਲ ਗਿਆ ਸੀ ਅਤੇ ਫਿਰ ਉਹ ਰਿਆਸਤ ਕਸ਼ਮੀਰ ਵਿਚ ਵੈਦਗੀ ਕਰਨ ਲਈ, ਪੁਣਛ ਦੇ ਕਸਬੇ ਵਿਚ ਵੱਸ ਗਿਆ। ਜਦੋਂ ਉਹਨਾਂ ਨੂੰ ਉੱਥੇ ਰਹਿੰਦਿਆਂ ਸਵਾ ਕੁ ਦੋ ਸਾਲ ਹੋਏ ਤਾਂ ਉਹ ਕੁੰਭ ਦਾ ਇਸ਼ਨਾਨ ਕਰਨ, ਹਰਿਦੁਆਰ ਆਏ। ਵੈਦਗੀ ਕਰਨ ਕਰਕੇ ਇਹਨਾਂ ਨੂੰ ਵੈਦੀ ਵੀ ਕਹਿਣ ਲੱਗ ਪਏ। ਹਰਿਦੁਆਰ ਇਸ ਕੁੰਭ ਦੇ ਮੇਲੇ ਤੇ ਰਾਜਾ ਹੀਰਾ ਸਿੰਘ ਨਾਭਾ ਵੀ ਆਇਆ ਸੀ। ਰਾਜੇ ਨੂੰ ਉਸਦੀ ਕੰਡ ਤੇ ਇਕ ਮਾਸਖੋਰਾ ਫੋੜਾ ਪਰੇਸ਼ਾਨ ਕਰ ਰਿਹਾ ਸੀ। ਰਾਜੇ ਨੇ ਉਸ ਕੁੰਭ ਵਿਚ ਐਲਾਨ ਕਰਵਾਇਆ ਕਿ ਜਿਹੜਾ ਉਸ ਦਾ ਫੋੜਾ ਠੀਕ ਕਰ ਦਵੇਗਾ, ਉਸ ਨੂੰ ਮੂੰਹ ਮੰਗਿਆ ਇਨਾਮ ਮਿਲੇਗਾ। ਵੈਦ ਚਤਰ ਸਿੰਘ ਨੇ ਰਾਜੇ ਨੂੰ ਠੀਕ ਕਰਨ ਦੀ ਹਾਮੀ ਭਰ ਦਿੱਤੀ। ਕੁੰਭ ਤੋਂ ਮੁੜਦਿਆਂ ਰਾਜਾ, ਉਸ ਨੂੰ ਆਪਣੇ ਨਾਲ ਹੀ ਨਾਭੇ ਲੈ ਆਇਆ। ਮਹਿਲ ਵਿਚ ਇਕ ਕਮਰਾ ਦੇ ਦਿੱਤਾ। ਇਲਾਜ ਸ਼ੁਰੂ ਹੋ ਗਿਆ ਅਤੇ ਸਮਾਂ ਪਾ ਕੇ ਵੈਦ ਹੋਰਾਂ ਦੀ ਮਲ੍ਹਮ ਪੱਟੀ ਅਤੇ ਦੁਆਈ ਨਾਲ ਰਾਜਾ ਠੀਕ ਹੋ ਗਿਆ। ਇਸ ਖੁਸ਼ੀ ਵਿਚ ਨਾਭੇ ਦੇ ਨਾਲ ਲੱਗਦੀ 400 ਵਿਘਾ ਜ਼ਮੀਨ, ਉਸਨੇ ਵੈਦ ਜੀ ਨੂੰ ਦੇ ਦਿੱਤੀ। ਰਾਜੇ ਦੀ ਇਕ ਰਾਣੀ ਸੀ ਜੋ ਸਮਝਦੀ ਸੀ ਕਿ ਇਹ ਉਸ ਦੀ ਉਲਾਦ ਦਾ ਹੱਕ ਮਾਰ ਕੇ, ਰਾਜਾ ਬਣਿਆ ਹੈ। ਉਹ ਹਰ ਰੋਜ ਰਾਜੇ ਨੂੰ ਗਾਹਲਾਂ ਕੱਢਿਆ ਕਰਦੀ ਸੀ। ਇਸ ਤੋਂ ਅੱਕ ਕੇ, ਰਾਜੇ ਨੇ ਉਸਦਾ ਨੱਕ ਕਟਵਾ ਦਿੱਤਾ। ਬਾਅਦ ਵਿਚ ਉਸਨੂੰ ਗਲਤੀ ਮਹਿਸੂਸ ਹੋਈ ਤਾਂ ਰਾਜੇ ਨੇ ਵੈਦ ਜੀ ਨੂੰ ਕਿਹਾ ਕਿ ਕਿਸੇ ਤਰ੍ਹਾਂ ਇਹ ਨੱਕ ਜੁੜ ਜਾਵੇ। ਵੈਦ ਚਤਰ ਸਿੰਘ ਦੁਆਰਾ ਉਸ ਬੀਬੀ ਦਾ ਨੱਕ ਠੀਕ ਕਰ ਦਿੱਤਾ ਗਿਆ ਤਾਂ 400 ਵਿਘਾ ਜ਼ਮੀਨ ਹੋਰ ਵੈਦ ਜੀ ਨੂੰ ਰਾਜੇ ਵੱਲੋਂ ਮਿਲ ਗਈ। ਇਸ ਤਰ੍ਹਾਂ ਆਪ ਬੜੇ ਠਾਠ ਬਾਠ ਨਾਲ ਨਾਭੇ ਦੇ ਰਾਜ ਦਰਬਾਰ ਵਿਚ ਰਹਿ ਰਹੇ ਸਨ। ਵੈਦ ਜੀ ਦਾ ਇਕਲੌਤਾ ਪੁੱਤਰ ਟਿੱਕਾ ਜਵੰਦ ਸਿੰਘ ਸੀ। ਉਹ ਰੋਜ ਸ਼ਾਮ ਨੂੰ ਚਾਰ ਵਜੇ ਘੋੜੇ ਤੇ ਸੁਆਰ ਹੋ ਕੇ, ਦੋ ਪਹਿਰੇਦਾਰਾਂ ਨਾਲ, ਮਹਿਲਾਂ ਤੋਂ ਬਾਹਰ ਨਿਕਲਿਆ ਕਰਦੇ ਸਨ। ਟਿੱਕਾ ਜਵੰਦ ਸਿੰਘ ਦੇ ਮਾੜੇ ਦਿਨਾਂ ਦਾ ਫੇਰ ਸ਼ੁਰੂ ਹੋ ਗਿਆ। ਉਸਦੀ ਮਾਤਾ ਅਕਾਲ ਚਲਾਣਾ ਕਰ ਗਈ। ਕੁਝ ਸਮੇਂ ਬਾਅਦ ਵੈਦ ਜੀ ਨੇ ਦੂਜਾ ਵਿਆਹ ਕਰ ਲਿਆ। ਇਤਨੀ ਵੱਡੀ ਜਾਇਦਾਦ ਦਾ ਇਕੱਲਾ ਜਵੰਦ ਸਿੰਘ ਵਾਰਿਸ ਵੇਖ ਕੇ, ਨਵੀਂ ਆਈ ਵੈਦ ਜੀ ਦੀ ਘਰਵਾਲੀ ਤੇ ਉਹਦੇ ਭਰਾਵਾਂ ਦੇ ਮਨ ਵਿਚ, ਪਾਪ ਆ ਵੱਸਿਆ। ਉਸ ਬੀਬੀ ਦੇ ਭਰਾਵਾਂ ਅਤੇ ਇਕ ਬਰਾਇ ਨਾਮ ਸੰਤ ਨੇ ਮਿਲ ਕੇ, ਜਵੰਦ ਸਿੰਘ ਦੇ ਕਤਲ ਦੀ ਯੋਜਨਾ ਬਣਾਈ। ਜਵੰਦ ਸਿੰਘ ਦਾ ਡੇਰਾ ਮਹਿਲ ਦੇ ਅੰਦਰ ਚੁਬਾਰੇ ਵਿਚ ਸੀ। ਉਸ ਨੇ ਪਉੜੀਆਂ ਦੇ ਹੇਠਾਂ ਸਾਜਿਸ਼ੀਆਂ ਦੀਆਂ ਗੱਲਾਂ ਹੁੰਦੀਆਂ ਸੁਣ ਲਈਆਂ ਕਿ ਅੱਜ ਰਾਤ ਨੂੰ ਇਸ ਦਾ ਕਸਤਾ ਵੱਢ ਦੇਈਏ, ਤਾਂ ਕਿ ਸਾਰੀ ਜਾਇਦਾਦ ਹਥਿਆਈ ਜਾ ਸਕੇ। ਜਵੰਦ ਸਿੰਘ ਜੋ ਬੜਾ ਘੁਸਵਾਰ ਉਧੀ ਗੱਭਰੂ ਸੀ, ਉਸ ਨੇ ਸਮਝ ਲਿਆ ਕਿ ਹੁਣ ਜਾਂ ਜਾਇਦਾਦ ਰਹੇਗੀ ਜਾਂ ਜਿੰਦਗੀ। ਦੋਹਾਂ ਵਿਚੋਂ ਇਕ ਸ਼ੈ ਛੱਡਣੀ ਪਏਗੀ। ਉਸ ਨੇ ਆਪਣੀ ਜਿੰਦਗੀ ਬਚਾਉਣ ਦੇ ਹੱਕ ਵਿਚ ਫੈਸਲਾ ਕੀਤਾ ਤੇ ਉਹ ਪਿਤਾ ਦਾ ਸਾਥ ਤੇ ਜਾਇਦਾਦ ਦੋਹਾਂ ਨੂੰ ਛੱਡ ਕੇ, ਨਾਭੇ ਵਿਚੋਂ ਨਿਕਲ ਤੁਰਿਆ।

ਮਹਿਲਾਂ ਵਿਚੋਂ ਤੁਰਨ ਸਮੇਂ ਜਵੰਦ ਸਿੰਘ ਦੇ ਦੋਹਾਂ ਹੱਥਾਂ ਵਿਚ, 25-25 ਤੋਲਿਆਂ ਦੇ ਸੋਨੇ ਦੇ ਦੋ ਕੜੇ ਸਨ। ਉਸ ਦੀ ਕੁੱਲ ਇਹੋ ਸੰਪਤੀ

ਸੀ, ਜਿਸ ਨੂੰ ਲੈ ਕੇ ਉਹ ਨਾਭੇ ਵਿਚੋਂ ਨਿਕਲਿਆ। ਅੱਗੇ ਨਾਂਗੇ ਸਾਧੂ ਮਿਲ ਪਏ। ਜਵੰਦ ਸਿੰਘ ਨੇ ਸੋਚਿਆ ਕਿ ਉਸ ਦੇ ਦੁਸ਼ਮਣ ਉਸ ਦਾ ਪਿੱਛਾ ਕਰ ਸਕਦੇ ਹਨ। ਨਾਂਗੇ ਸਾਧੂਆਂ ਦੀ ਮਦਦ ਲੈਣ ਲਈ, ਉਸਨੇ ਉਹਨਾਂ ਦੇ ਮੁਖੀ ਨੂੰ ਸੋਨੇ ਦਾ ਇੱਕ ਕੜਾ ਭੇਟ ਕਰ ਦਿੱਤਾ ਅਤੇ ਬਚਦਾ ਬਚਾਉਂਦਾ ਅੱਗੇ ਤੁਰਿਆ ਗਿਆ। ਇਸ ਸਮੇਂ ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਅਸਥਾਨ ਤੇ ਗੁਰੂ ਹਰੀ ਸਿੰਘ ਜੀ ਬਿਰਾਜਮਾਨ ਸਨ। ਨਾਭੇ ਦੇ ਰਾਜ ਮਹਿਲ ਦੀਆਂ ਰਾਣੀਆਂ ਨੂੰ, ਸੂਬਾ ਮਾਈ ਹੁਕਮੀ ਕਥਾ ਵਾਰਤਾ ਸੁਣਾਇਆ ਕਰਦੀ ਸੀ। ਉਹਨਾਂ ਪਾਸੋਂ ਜਵੰਦ ਸਿੰਘ ਨੇ ਗੁਰੂ ਹਰੀ ਸਿੰਘ ਜੀ ਦੀ ਮਹਿਮਾ ਸੁਣੀ ਸੀ ਕਿ ਇਸ ਸਮੇਂ ਅੰਗਰੇਜ਼ ਸਰਕਾਰ ਦੇ ਝਾੜਿਆਂ ਅਤੇ ਹੋਰ ਸਤਾਇਆਂ ਹੋਇਆਂ, ਦੀਨ ਦੁਖੀਆਂ ਦੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵੱਡੀ ਠਾਹਰ ਹੈ। ਸੋ ਜਵੰਦ ਸਿੰਘ ਰਾਹਾਂ ਰਾਹੀਂ ਚੱਲਦਾ, ਪੁੱਛਦਾ ਪੁਛਾਉਂਦਾ ਸ੍ਰੀ ਭੈਣੀ ਸਾਹਿਬ ਪੁੱਜ ਗਿਆ। ਉਸ ਦੀ ਉਮਰ 14-15 ਸਾਲ ਦੀ ਹੀ ਸੀ। ਸਵੇਰੇ ਆਸਾ ਦੀ ਵਾਰ ਵਿਚ ਜਦੋਂ ਹਾਜ਼ਰ ਹੋਇਆ ਤਾਂ ਦੂਜਾ ਕੜਾ, ਗੁਰੂ ਹਰੀ ਸਿੰਘ ਜੀ ਨੂੰ ਮੱਥਾ ਟੇਕ ਕੇ, ਸੁਰਖਰੂ ਹੋ ਗਿਆ। ਗੁਰੂ ਹਰੀ ਸਿੰਘ ਜੀ ਨੇ ਹੌਲੀ ਹੌਲੀ ਉਸ ਨੂੰ ਪਿਆਰ ਨਾਲ ਸਾਰੀ ਵਿੱਥਿਆ ਪੁੱਛੀ ਅਤੇ ਅਸ਼ੀਰਵਾਦ ਦੇ ਕੇ, ਉਹ ਨੂੰ ਗੁਰੂ ਘਰ ਦੀ ਸੇਵਾ ਵਿਚ ਲਾ ਦਿੱਤਾ। ਉਸ ਨੂੰ ਅੰਮ੍ਰਿਤ ਛਕਾ ਕੇ, ਨਾਮ ਦੀ ਦਾਤ ਦੇ ਕੇ, ਉਸ ਦਾ ਨਾਮ ਜੀਵਨ ਸਿੰਘ ਰਖ ਦਿੱਤਾ। ਕਈ ਸਾਲ ਆਪ ਭੈਣੀ ਸਾਹਿਬ ਰਹਿ ਕੇ ਸਾਹਿਬਜ਼ਾਦਾ ਪਰਤਾਪ ਸਿੰਘ ਹੋਰਾਂ ਦੀ ਅਤੇ ਹੋਰ ਵੀ ਲੰਗਰ ਵਿਚ ਸੇਵਾ ਨਿਭਾਉਂਦੇ ਰਹੇ। ਆਪ ਦੁਆਰਾ ਤਨਦੇਹੀ, ਸਿਦਕਦਿਲੀ ਨਾਲ ਕੀਤੀ ਸੇਵਾ ਤੋਂ ਗੁਰੂ ਹਰੀ ਸਿੰਘ ਜੀ ਬਹੁਤ ਖੁਸ਼ ਹੁੰਦੇ ਅਤੇ ਆਪ ਨੂੰ ਬਹੁਤ ਵਰ ਦਿਆ ਕਰਦੇ ਸਨ। ਉਂਜ ਵੀ ਗੁਰੂ ਸਾਹਿਬ, ਗੁਰੂ ਕੇ ਲੰਗਰ ਦੀ ਸੇਵਾ ਕਰਨ ਵਾਲਿਆਂ ਤੇ ਗੁਰਦੁਆਰੇ ਵਿਚ ਰਹਿ ਕੇ, ਟਹਿਲ ਸੇਵਾ ਕਰਨ ਵਾਲਿਆਂ ਤੇ ਹਮੇਸ਼ਾਂ ਖੁਸ਼ ਰਹਿੰਦੇ ਸਨ। ਜਦੋਂ ਗੁਰੂ ਹਰੀ ਸਿੰਘ ਜੀ ਦਾ ਦੌਰਾ 1905 ਈਂ ਦੇ ਨੇੜੇ ਅੰਮ੍ਰਿਤਸਰ ਗਿਆ ਤਾਂ ਆਪ ਨੂੰ ਭਾਈ ਨਾਹਰ ਸਿੰਘ ਵਾਲੀ ਧਰਮਸਾਲਾ ਦਾ ਮਹੰਤ ਥਾਪ ਦਿੱਤਾ ਗਿਆ। ਇਥੇ ਜਿਹੜੇ ਮਹੰਤ ਹਜ਼ਾਰਾ ਸਿੰਘ ਹੋਰੀ ਸਨ ਉਹ ਕਦੇ ਭੈਣੀ ਸਾਹਿਬ ਆ ਜਾਂਦੇ ਅਤੇ ਕਦੇ ਕੁਝ ਸਮਾਂ ਅੰਮ੍ਰਿਤਸਰ ਰਹਿ ਕੇ, ਜੀਵਨ ਸਿੰਘ ਹੋਰਾਂ ਨੂੰ ਧਰਮਸਾਲਾ ਦੇ ਪਰਬੰਧ ਵਿਚ ਹਰ ਤਰ੍ਹਾਂ ਨਾਲ ਤਾਕ ਕਰ ਜਾਂਦੇ।

ਅੰਮ੍ਰਿਤਸਰ ਜ਼ਿਲ੍ਹੇ ਵਿਚ ਇਬਣ, ਕੂਕਿਆਂ ਦਾ ਪਰਸਿੱਧ ਪਿੰਡ ਸੀ। ਇਥੋਂ ਦੇ ਇਕ ਕੂਕਾ ਸਾਧੂ ਬਾਬਾ ਗੰਡਾ ਸਿੰਘ ਜੀ ਹੋਏ ਹਨ ਇਹਨਾਂ ਦੀਆਂ ਅਜਮਤਾਂ ਅਤੇ ਰਿੱਧੀਆਂ ਸਿੱਧੀਆਂ ਦੀਆਂ, ਨਾਮਧਾਰੀ ਜਗਤ ਵਿਚ ਬਹੁਤ ਸਾਖੀਆਂ ਪ੍ਰਚਲਿਤ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਮਨ ਬਾਅਦ, ਸਾਧ ਸੰਗਤ ਦੁਆਰਾ ਹੁੰਦੇ ਮਾਣ ਤਾਣ ਸਦਕਾ, ਇਹਨਾਂ ਦੇ ਮਨ ਵਿਚ ਅਭਿਮਾਨ ਦਾ ਕੰਡਾ ਉੱਗ ਪਿਆ ਅਤੇ ਇਹ ਆਪਣੇ ਆਪ ਨੂੰ ਕੂਕਾ ਕੇਂਦਰ, ਸ੍ਰੀ ਭੈਣੀ ਸਾਹਿਬ ਵਿਖੇ ਬਿਰਾਜਮਾਨ, ਗੁਰੂ ਹਰੀ ਸਿੰਘ ਜੀ ਦੀ ਪ੍ਰਤਿਭਾ ਤੋਂ ਮੁਨਕਰ ਹਸਤੀ ਸਮਝਣ ਦਾ ਭਰਮ ਪਾਲ ਬੈਠੇ। ਗੁਰੂ ਹਰੀ ਸਿੰਘ ਜੀ ਦੇ ਗੁਰਤਾ ਕਾਲ ਦੇ ਪਹਿਲੇ ਵੀਹ ਕੁ ਸਾਲਾਂ ਵਿਚ, ਕੂਕਿਆਂ ਵਿਚ ਜਿਹੜੀਆਂ ਗੁਰੂ ਘਰ ਦੇ ਸਮਾਨੰਤਰ "ਚੌਕੀ ਮੰਜੀਆਂ" ਅਜਿਹੇ ਅਭਿਮਾਨੀ ਸਾਧੂਆਂ, ਕਰਾਮਾਤੀ ਬਾਬਿਆਂ ਦੀਆਂ ਸਨ, ਉਹਨਾਂ ਵਿਚੋਂ ਇੱਕ ਸ਼ਿਰੋਮਣੀ ਮੰਜੀ, ਮਾਝੇ ਵਿਚ ਬਾਬਾ ਗੰਡਾ ਸਿੰਘ ਇਬਣ ਦੀ ਹੀ ਸੀ। ਸੰਨ 1892 ਈਂ ਵਿਚ ਜਦੋਂ ਗੁਰੂ ਹਰੀ ਸਿੰਘ ਜੀ ਪਹਿਲੀ ਵਾਰ ਦੋ ਮਹੀਨਿਆਂ ਦੀ ਲੰਮੀ ਫੇਰੀ ਤੇ ਕੇਂਦਰੀ ਅਤੇ ਪੱਛਮੀ ਪੰਜਾਬ ਦੇ ਦੌਰੇ ਤੇ ਨਿਕਲੇ ਤਾਂ ਆਪ ਜੀ ਨੇ ਅਜਿਹੇ ਅਭਿਮਾਨੀ ਸਾਧੂਆਂ ਨਾਲ ਵੀ ਸਿੱਝਣਾ ਸੀ। ਗੁਰੂ ਜੀ ਦਾ ਸੁਆਗਤ ਸਤਿਕਾਰ ਨਾਂ ਕਰਨ ਸਦਕਾ ਅਤੇ ਕੁਝ ਹੋਰ ਸੰਗਤ ਨੂੰ ਨਾ ਪਸੰਦ ਕਾਰਵਾਈਆਂ ਸਦਕਾ, ਬਾਬਾ ਗੰਡਾ ਸਿੰਘ ਹੋਰਾਂ ਦੀ ਪ੍ਰਤਿਭਾ ਦਾ ਜਲੌਅ ਮੱਧਮ ਪੈ ਗਿਆ। ਸਮਕਾਲੀ ਇਤਿਹਾਸਕਾਰ ਨੇ ਇਸ ਘਟਨਾ ਨੂੰ ਇਉਂ ਕਲਮ ਬੰਦ ਕੀਤਾ ਹੈ-"ਗੁਰੂ ਜੀ ਇਬਣ ਆਏ ਪਰ ਪਹਿਲੇ ਸਿੰਘ ਆਏ। ਗੰਡਾ ਸਿੰਘ ਤੇ ਸੋਣ ਸਿੰਘ ਦੋਨੋਂ ਮੰਜਿਆਂ ਪਰ ਬੈਠੇ ਹੈਂ। ਸਿੰਘਾਂ ਨੂੰ ਪੁਛਣੇ ਲੱਗੇ ਤੁਸੀਂ ਕਿਉਂ ਆਏ ਹੋ? ਸਿੰਘਾਂ ਨੇ ਕਿਹਾ ਕਿ ਗੁਰੂ ਹਰੀ ਸਿੰਘ ਜੀ ਔਂਦੇ ਹੈ। ਏਤਨੇ ਮੇਂ ਗੁਰੂ ਜੀ ਆਇ ਗਏ। ਆ ਕੇ ਗੰਡਾ ਸਿੰਘ ਦੇ ਮੰਜੇ ਨੂੰ ਹੱਥ ਲਾ ਕੇ ਮੱਥਾ ਟੇਕਿਆ। ਗੰਡਾ ਸਿੰਘ ਨਾਂ ਉਠਿਆ ਮੰਜੇ ਉਤੋਂ ਸੋਣ ਸਿੰਘ ਉਠ ਖਲੋਤਾ। ਦੂਆ ਮੰਜਾ ਡਹਾਇਕੇ ਬੈਠੇ ਗੁਰੂ ਜੀ। ਰਾਗਾ ਸਿੰਘ ਨੂੰ ਬਚਨ ਕੀਤਾ ਤੂੰ ਪਤਾਸੇ ਧਰ। ਤਾਂ ਪਤਾਸੇ ਅੱਗੇ ਜਾਇ ਧਰੇ। ਪਤਾਸੇ ਖਿਡਾਇ ਦੀਏ ਗੰਡਾ ਸਿੰਘ ਨੇ ਤੇ ਰਾਗਾ ਸਿੰਘ ਨੇ ਚੁੱਕ ਕੇ ਮੂੰਹ ਮੇਂ ਪਾਇ ਲੀਏ। ਮੁੜ ਆਇਆ।"

..."ਗੁਰੂ ਜੀ ਬਚਨ ਕੀਤਾ ਤੁਹਾਡੇ ਕੋਲ ਕੀ ਹੈ? ਗੰਡਾ ਸਿੰਘ ਨੇ ਕਿਹਾ ਕਿ ਸਾਡੇ ਕੋਲ ਪਾਂਚ ਭੂਤ ਹੈਂ, ਕਾਮ, ਕ੍ਰੋਧ, ਲੋਭ, ਮੋਹ, ਮਤਸਰ, ਏਹ ਹੈਨ ਹੋਰ ਕੁਝ ਨਹੀਂ ਹੈ। ਗੁਰੂ ਜੀ ਬਚਨ ਕੀਤਾ ਚਲੋ ਭਾਈ ਏਨਾਂ ਦੇ ਕੋਲ ਕੁਝ ਨਹੀਂ ਹੈ, ਖਾਲੀ ਪਏ ਠਣਕਦੇ ਹੈਂ। ਸੋਤਾ ਸਾਰੀ ਖੋਹ ਆਂਦੀ, ਖਾਲੀ ਕਰ ਦੀਏ।"*

ਇਸ ਤੋਂ ਬਾਅਦ ਛੇਤੀ ਹੀ ਬਾਬਾ ਗੰਡਾ ਸਿੰਘ ਜੀ ਤਾਂ ਚਲਾਣਾ ਕਰ ਗਏ ਸਨ, ਸਤਿਗੁਰੂ ਜੀ ਦੇ ਗਿਆਂ, ਉਹਨਾਂ ਦੇ ਸੁਆਗਤ ਵਿਚ ਉੱਠ ਕੇ ਖਲੋਣ ਵਾਲੇ, ਬਾਬਾ ਸਾਉਣ ਹੋਰਾਂ ਨੇ ਆਪਣੇ ਆਪ ਨੂੰ ਗੁਰੂ ਹਰੀ ਸਿੰਘ ਜੀ ਦੇ ਪਹਿਰੇ ਵਿਚ ਲੈ ਆਂਦਾ ਸੀ। ਇਹ ਬਾਬਾ ਸਾਉਣ ਸਿੰਘ ਜੀ ਗ੍ਰਹਿਸਤੀ ਸਿੰਘ ਸਨ ਅਤੇ ਬਾਬਾ ਗੰਡਾ ਸਿੰਘ ਜਿਵੇਂ ਇਹ ਵੀ ਕਾਰੀਗਰ ਸਿੰਘ ਸਨ। ਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ, ਬਾਬਾ ਸਾਉਣ ਸਿੰਘ ਹੋਰਾਂ ਨੇ ਆਪਣੀ ਪੋਤਰੀ ਬੀਬੀ ਜੁਆਲਾ ਦੇਵੀ ਦਾ ਅਨੰਦ ਕਾਰਜ 1897-98 ਈਂ ਵਿਚ, ਸੰਤ ਜਿਊਣ ਸਿੰਘ ਹੋਰਾਂ ਨਾਲ ਕਰ ਦਿੱਤਾ ਜੋ ਅਜੇ ਭੈਣੀ ਸਾਹਿਬ ਵਿਖੇ, ਸਾਹਿਬਜ਼ਾਦੇ ਪਰਤਾਪ ਸਿੰਘ ਹੋਰਾਂ ਦੇ ਲੰਗਰ ਦੀ ਸੇਵਾ ਵਿਚ ਹੀ ਸਨ। ਇਹ ਬੀਬੀ ਜੁਆਲਾ ਦੇਵੀ ਵੀ ਸੇਵਾ ਦੀ ਸਾਕਾਰ ਮੂਰਤੀ ਸੀ, ਇਹ ਗੋਡਿਆਂ ਤੋਂ ਹੇਠਾਂ ਲੰਮਾਂ ਚੋਲਾ ਪਹਿਰ ਕੇ ਅਤੇ ਸਿਰ ਤੇ ਦਸਤਾਰਾ ਸਜਾਕੇ, ਲੰਗਰ ਦੀ ਸੇਵਾ ਵਿਚ ਜੁਟੇ ਰਹਿੰਦੇ ਸਨ, ਇਸ ਕਾਰਨ ਸੰਗਤ ਆਪ ਨੂੰ "ਜੁਆਲਾ ਸਿੰਘ" ਦੇ ਨਾਮ ਨਾਲ ਹੀ ਬੁਲਾਇਆ ਕਰਦੀ ਸੀ। ਮਹੰਤ ਜਿਊਣ ਸਿੰਘ ਜੀ ਦੇ ਇਕ ਸਾਂਢੂ ਦਾ ਨਾਮ ਸਰਧਾ ਸਿੰਘ ਸੀ ਉਸ ਦਾ ਪਿੰਡ ਤਰਨਤਾਰਨ ਨੇੜੇ, ਛੰਗਾਲੀਪੁਰ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਜਲਾਵਤਨ ਹੋਣ ਵਾਲੇ, ਛੰਗਾਲੀਪੁਰ ਦੇ ਦੋ ਭਰਾਵਾਂ, ਸੂਬਾ ਸਾਹਿਬ ਸਿੰਘ, ਸੂਬਾ ਰੂੜ ਸਿੰਘ ਅਤੇ ਉਹਨਾਂ ਦੇ ਭਾਈ ਹੀਰਾ ਸਿੰਘ ਹੋਰਾਂ ਦੇ ਪਰਿਵਾਰ ਨਾਲ ਸੰਬੰਧਿਤ ਸੀ।

ਸੰਤ ਜਿਊਣ ਸਿੰਘ ਜੀ ਜਿਥੇ ਆਏ ਗਏ ਸਿੱਖ ਸਾਧ ਦੀ ਸੇਵਾ ਲਈ ਹਮੇਸ਼ਾਂ ਤਤਪਰ ਰਹਿੰਦੇ ਸਨ ਉੱਥੇ ਕੌਮੀ ਅਣਖ ਦੇ ਸੁਆਲ ਤੇ ਸਰੀਰ ਵਾਰਨ ਲਈ ਵੀ ਤਤਪਰ ਰਹਿੰਦੇ ਸਨ। ਉਹਨਾਂ ਦੇ ਪਰਿਵਾਰ ਵਿਚ ਸਿੱਖੀ, ਮੀਰੀ ਪੀਰੀ ਦੇ ਮਾਲਕ, "ਦਲਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ", ਗੁਰੂ ਹਰਗੋਬਿੰਦ ਜੀ ਦੇ ਸਮੇਂ ਤੋਂ ਚਲੀ ਆਉਂਦੀ ਸੀ, ਇਸ ਲਈ ਪਿਤਾ ਪੁਰਖੀ "ਜੂਝਣ ਕੇ ਦਾਉ" ਵਾਲੇ ਗੁਣ ਮਹੰਤ ਜੀ ਵਿਚ ਵੀ ਸਨ। ਸੰਨ 1933 ਈਂ ਦੇ 8-9 ਅੱਸੂ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਅੱਸੂ ਦੇ ਮੇਲੇ ਤੇ ਇਕ ਸ਼ਾਨਦਾਰ ਗੁਰਮਤਿ ਸੰਗੀਤ ਸੰਮੇਲਨ ਹੋਇਆ ਸੀ। ਇਸ ਸਮੇਂ ਇਕ ਬੇਲਾ ਸਿੰਘ ਮੱਤੇ ਨੰਗਲ ਅਤੇ ਗੰਗਾ ਸਿੰਘ ਭੋਜਲ-ਵੱਡੀ ਦਾ ਅਤੇ ਤੀਜਾ ਉਹਨਾਂ ਦਾ ਇਕ ਹੋਰ ਉਸਤਾਦ ਜੋ ਪਹਾੜਾਂ ਵਿਚ ਰਹਾਇਸ਼ ਰਹਿੰਦਾ ਸੀ, ਕੁਝ ਪੋਲਿਟਿਕਲ ਛਾਪ ਕੇ, ਸਭ ਗੁਰੂ ਸਾਹਿਬਾਨ ਦੀ ਬੇਅਦਬੀ ਕਰ ਰਹੇ ਸਨ। ਇਸ ਸੰਮੇਲਨ ਤੋਂ ਬਾਅਦ ਆਸਾ ਦੀ ਵਾਰ ਦੇ ਇਕ ਭੋਗ ਮਗਰੋਂ, ਸੰਤ ਇੰਦਰ ਸਿੰਘ ਚੱਕਰਵਰਤੀ ਨੇ ਉਪਰੋਕਤ ਵਿਅਕਤੀਆਂ ਦਾ ਜ਼ਿਕਰ ਕਰਕੇ ਕਿਹਾ ਕਿ ਮੈਂ ਸਤਿਜੁਗ ਵਿਚ ਵੀ ਛਾਪ ਚੁੱਕਾ ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਨਿਰਮਲ ਮਹਾਂ ਮੰਡਲ, ਉਦਾਸੀ ਮੰਡਲ, ਨਾਮਧਾਰੀ ਦਰਬਾਰ ਆਦਿ ਨੂੰ ਵੀ ਲਿਖਿਆ ਹੈ ਕਿ ਵੇਖੋ

ਸਭ ਕੂਕਿਆਂ ਦੇ ਖਿਲਾਫ ਲਿਖਦਾ ਹੈ, ਹੱਤਕ ਕਰਦਾ ਹੈ ਪਰ ਕੋਈ ਕੁਸਕਿਆ ਤੱਕ ਨਹੀਂ। ਐਸ ਕਿਸ਼ਨ ਸਿੰਘ ਵਰਨ, ਸੰਤ ਜਵੰਦ ਸਿੰਘ ਜੀ ਖਿਆਲਾ, ਭਗਵਾਨ ਸਿੰਘ ਅਤਰੰਗੀ ਮਰਹਾਣਾ ਤੇ ਅਰੂੜ ਸਿੰਘ ਬੰਨ੍ਹਆਣੀਆਂ ਹੁੰਦੇ, ਜੋ ਉਸ ਨੂੰ ਜਾ ਇਹ ਬਕਵਾਸ ਕਰਨ ਦਾ ਸਵਾਦ ਦੱਸਦੇ। ਇਹ ਸੁਣ ਸੰਤ ਜਿਉਣ ਸਿੰਘ ਐਮ੍ਰਿਤਸਰ ਵਾਲਿਆਂ ਜਾਂ ਚੱਕਰਵਰਤੀ ਜੀ ਨੂੰ ਕੰਨ ਵਿਚ ਕਿਹਾ ਕਿਸੇ ਨੂੰ ਕੀ ਕਹਿਣਾ ਹੈ, ਚਲ ਤੂੰ ਤੇ ਮੈਂ ਹੀ ਚਲੀਏ, ਚੱਕਰਵਰਤੀ ਜੀ ਚੁੱਪ ਕਰ ਰਹੇ। ਸਤਿਗੁਰੂ ਜੀ ਪੁੱਛਿਆ, ਤੁਹਾਨੂੰ, ਜੀਉਣ ਸਿੰਘ ਕੰਨ ਵਿਚ ਕੀ ਕਿਹਾ ਹੈ? ਤਾਂ ਚੱਕਰਵਰਤੀ ਜੀ ਸੰਤ ਜੀ ਦਾ ਕਹਿਣਾ ਦੱਸਿਆ। ਤਾਂ ਸਤਿਗੁਰੂ ਜੀ, ਸੰਤ ਜੀ ਨੂੰ ਨੇੜੇ ਸੱਦ ਕਿਹਾ, ਸੰਤ ਜੀ ਇਹਨਾਂ ਵੱਲੋਂ ਤਾਂ ਬੱਸ ਬੋਲਣਾ ਹੀ ਸੀ। ਇਹੋ ਜਿਹੀਆਂ ਸੂਰਮੇ ਹੀ ਗੱਲਾਂ ਸਿਰੇ ਚਾੜ੍ਹਦੇ ਨੇ। ਇਹ ਗੱਲ ਸਾਰੇ ਦੀਵਾਨ ਵਿਚ ਸਰਨਾਟੇ ਵਾਂਗ ਫਿਰ ਗਈ।"* ਉਸ ਗੁਰੂ ਘੰਟਾਲ ਨੂੰ ਉਸਦੀ ਕਰਨੀ ਦਾ ਫਲ, ਭਾਈ ਪਰਤਾਪ ਸਿੰਘ ਸੰਦੇ (ਮੋਗਾ) ਅਤੇ ਆਤਮਾ ਸਿੰਘ ਵਲਟੋਹਾ (ਉਦੋਂ ਲਾਹੌਰ, ਵੰਡ ਬਾਅਦ ਐਮ੍ਰਿਤਸਰ) ਦੋਹਾਂ ਨਾਮਧਾਰੀ ਸਿੰਘਾਂ ਨੇ ਚੁਕਤਾ ਦਿੱਤਾ ਅਤੇ ਉਸਦੇ ਦੋਵੇਂ ਚੇਲੇ, ਸਾਧ ਸੰਗਤ ਵਿਚ ਆ ਕੇ ਖਿਮਾਯਾਚਨਾ ਕਰ ਗਏ।

ਸੰਨ 1931 ਈ ਦੀ ਵੈਸਾਖੀ ਤੇ ਹਰ ਸਾਲ ਦੀ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਮੇਲਾ ਮਨਾਉਣ ਸਮੇਂ ਨਾਮਧਾਰੀ ਧਰਮਸਾਲਾ ਐਮ੍ਰਿਤਸਰ ਵਿਚ ਦਰਸ਼ਨ ਦਿੱਤੇ ਸਨ। ਇਸ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਹੁਕਮ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਵਰਸਨਾਂ ਨਮਿੱਤ, ਹਰ ਜ਼ਿਲ੍ਹਾ 101 ਪਾਠ ਕਰਾਵੇ। ਇਸ ਸਮੇਂ ਸੰਤ ਤਰਨ ਸਿੰਘ ਵਹਿਮੀ ਦੀ ਲਿਖਤ ਮੁਤਾਬਿਕ, ਮਾਲੂਮ ਹੁੰਦਾ ਹੈ ਕਿ ਸੰਤ ਜਿਉਣ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਮਹੰਤੀ ਤੋਂ ਉੱਪਰ ਕਰਕੇ ਸੂਬਾ ਪਦਵੀ ਨਾਲ ਵੀ ਨਿਵਾਜਿਆ ਸੀ। ਵੈਸਾਖੀ ਦੇ ਮੇਲੇ ਦੇ ਭੋਗ ਤੇ ਭੇਟ ਕੀਤੀ ਸਤਿਗੁਰੂ ਜੀ, ਸਤਿਜੁਗ, ਨਾਮਧਾਰੀ ਵਿਦਿਆਲਾ ਭੈਣੀ ਸਾਹਿਬ, ਰਾਗੀਆਂ ਅਤੇ ਕਵੀ ਦਰਬਾਰ ਲੇਖੇ ਮਾਇਆ, ਭੇਟ ਕਰਨ ਬਾਅਦ "ਸੁ. ਲਛਮਣ ਸਿੰਘ ਜੀ ਫੱਤੇਵਾਲੀਏ ਪਰਧਾਨ ਨਾਮਧਾਰੀ ਦਰਬਾਰ, ਸੰਤ ਜਿਉਣ ਸਿੰਘ ਜੀ ਸੂਬਾ ਤੇ ਖਜਾਨ ਸਿੰਘ ਐਮ੍ਰਿਤਸਰ ਗੁਰਦੁਆਰੇ ਦੇ ਪਰਬੰਧਕਾਂ ਨੇ 288 ਪਾਠ ਜ਼ਿਲ੍ਹੇ ਐਮ੍ਰਿਤਸਰ ਵੱਲੋਂ ਕਾਗਜ਼ ਤੇ ਫਹਿਰਿਸਤ ਬਣਾ ਕੇ, ਸਤਿਗੁਰੂ ਜੀ ਅੱਗੇ ਮੱਥਾ ਟੇਕਿਆ। ਸਤਿਗੁਰੂ ਜੀ ਪਾਠ ਲਿਖੇ ਦੇਖ ਖੁਸ਼ ਹੋਏ। ਬਚਨ ਕੀਤਾ, ਜਿਵੇਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਬਚਨ ਕੀਤਾ ਕਰਦੇ ਸੀ, ਭਾਈ ਹਰ ਸ਼ੁਭ ਕਾਰਜ ਦੀ ਨੀਂਹ ਉੱਚੀ ਰੱਖਣੀ ਚਾਹੀਦੀ ਹੈ। ਤਿਵੇਂ ਸਾਧ ਸੰਗਤ ਨੇ ਮੁੱਢ ਤੇ ਚੰਗਾ ਹੀ ਬੰਧਾ ਹੈ।...ਤੇ ਕਿਹੋ ਨੇ ਨਾਮਧਾਰੀ ਪੰਥ ਵਿਚ ਕਵੀ ਘੱਟ ਹਨ, ਜੋ ਤੁਸਾਂ ਉਹਨਾਂ ਦੇ ਲੇਖੇ ਭਾਗ ਧਰਿਆ ਹੈ, ਇਹ ਮਨਸ਼ਾ ਵੀ ਗੁਰੂ ਤੁਹਾਡੀ ਪੂਰੀ ਕਰੇ। ਇਹ ਕਾਗਜ਼ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਨੂੰ ਦੇ ਸਤਿਗੁਰੂ ਜੀ ਕਿਹਾ, ਸਤਿਜੁਗ ਤੇ ਛਾਪ ਦੇਣਾ।"*

1980 ਬਿਕਰਮੀ ਦਾ ਹੋਲਾ ਮਹੱਲਾ ਬਿਜਲੀਵਾਲ (ਗੁਰਦਾਸਪੁਰ) ਵਿਖੇ, ਸਤਿਗੁਰੂ ਪਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ, ਮਨਾਇਆ ਗਿਆ। ਇਸ ਹੋਲੇ ਸਮੇਂ, ਆਸਾ ਸਿੰਘ ਜੀ ਬੁਆਇਲਰ ਇੰਸਪੈਕਟਰ ਲਾਹੌਰ, ਸੰਤ ਜਿਉਣ ਸਿੰਘ ਜੀ ਐਮ੍ਰਿਤਸਰ ਅਤੇ ਭਗਵਾਨ ਸਿੰਘ ਜੀ ਭਾਰੋਵਾਲੀ ਨੇ ਅਗਲੇ ਸਾਲ ਦਾ ਨਾਮਧਾਰੀ ਪੰਥ ਦਾ ਹੋਲਾ ਮਹੱਲਾ, ਸ੍ਰੀ ਐਮ੍ਰਿਤਸਰ ਵਿਖੇ ਮਨਾਉਣ ਦੀ ਬੇਨਤੀ ਕੀਤੀ। ਅਰਜ਼ ਪਰਵਾਨ ਹੋਈ ਤੇ 1981ਬਿ. ਮੁਤਾਬਿਕ 1925 ਈ ਦਾ ਹੋਲਾ ਮਹੱਲਾ ਐਮ੍ਰਿਤਸਰ ਸ਼ਹਿਰ ਵਿਖੇ ਹੋਇਆ। ਹੋਲਾ ਸਿਰੇ ਚੜ੍ਹਾਉਣ ਲਈ ਸੰਤ ਜਿਉਣ ਸਿੰਘ ਜੀ ਵੱਲੋਂ ਵੱਡਾ ਤਰੱਦਦ ਕੀਤਾ ਗਿਆ ਕਿਉਂਕਿ ਇਹ ਸਮਾਂ ਬਹੁਤ ਮਹਿੰਗਾਈ ਦਾ ਸੀ। ਪੰਜਾਬ ਦੇ ਆਮ ਲੋਕ ਮੰਦਵਾੜੇ ਦੇ ਸ਼ਿਕਾਰ ਸਨ। ਉਸ ਸਮੇਂ ਪਰਿਵਾਰ ਦੇ ਜੇਵਰ ਜੋ ਸੰਤ ਜਿਉਣ ਸਿੰਘ ਹੋਰਾਂ ਨੇ ਗਹਿਣੇ ਪਾ ਕੇ, ਹੋਲੇ ਦਾ ਲੰਗਰ ਅਤੇ ਹੋਰ ਸੇਵਾ ਭੁਗਤਾਈ ਸੀ, ਇਹ ਗਹਿਣੇ ਪਏ ਗਹਿਣੇ ਮਹੰਤ ਜੀ ਨੇ ਵਿਹਾਰ ਕਾਰ ਕਰਦਿਆਂ ਹੋਲੇ ਤੋਂ ਕਈ ਸਾਲ ਬਾਅਦ ਛੁਡਾਏ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਦੇ ਸਮਕਾਲੀ ਲੇਖਕ ਦੇ ਸ਼ਬਦਾਂ ਵਿਚ, ਇਹ ਵੇਰਵਾ ਸਾਡੇ ਇਤਿਹਾਸ ਵਿਚ ਦਰਜ ਹੋ ਚੁਕਾ ਹੈ। "1981 ਬਿਕਰਮੀ ਦਾ ਹੋਲਾ ਸ੍ਰੀ ਐਮ੍ਰਿਤਸਰ ਜੀ ਹੋਇਆ। ਲੰਗਰ ਨਾਮਧਾਰੀ ਧਰਮਸਾਲਾ ਵਿਚ ਸੀ ਤੇ ਦੀਵਾਨ ਰਾਮ ਤਲਾਈ ਸੀ। ਜਲੂਸ ਸ਼ਹਿਰ ਦੇ ਬਜ਼ਾਰਾਂ ਵਿਚ, ਕਤਾਰਾਂ ਵਿਚ ਤੇ ਥਾਂ ਥਾਂ ਸ਼ਬਦ, ਚੌਕੀ ਦੀਆਂ ਧੁਨਧਾਰਾਂ ਵਿਚ ਚੜ੍ਹਿਆ, ਧਰਮਸਾਲਾ ਕੋਲੋਂ ਟੁਰ, ਬਾਜ਼ਾਰਾਂ ਵਿਚੋਂ ਫਿਰਦਾ ਪਰਚਾਰ ਕਰਦਾ ਦੀਵਾਨ ਤੱਕ ਗਿਆ ਸੀ। ਭਾਵੇਂ ਸੁ. ਆਸਾ ਸਿੰਘ ਜੀ, ਸੰਦਾ ਸਿੰਘ ਜੀ, ਭਗਵਾਨ ਸਿੰਘ ਜੀ ਸਾਥੀਆਂ ਨੇ ਬਹੁਤ ਚੰਗਾ ਸਾਥ ਦਿੱਤਾ ਸੀ। ਪਰ ਫੇ ਰ ਭੀ ਸੰਤ ਜਿਉਣ ਸਿੰਘ ਜੀ, ਆਪਣੇ ਘਰ ਦਾ ਜੇਵਰ ਪੂੰਜੀ ਰਹਿਣੇ ਧਰ, ਜੇ ਨਾਂ ਪੂਰਾ ਸਾਂਥਾ ਕਰਦੇ ਤਾਂ ਬੇਰਸੀ ਹੁੰਦੀ ਸੀ ਕਿਉਂਕਿ ਵਸਤਾਂ ਰਸਤਾਂ ਥੁੜ ਗਈਆਂ ਸੀ। ਸੰਤ ਜਿਉਣ ਸਿੰਘ ਜੀ ਕੁਝ ਚਿਰ ਬਾਅਦ ਕਰਜ਼ ਲਾਹਿਆ।" ਹੋਲੇ ਦੇ ਭੋਗ ਤੋਂ ਅਗਲੇ ਦਿਨ ਵੀ ਸਤਿਗੁਰੂ ਜੀ ਨੇ ਨਾਮਧਾਰੀ ਧਰਮਸਾਲਾ ਵਿਚ, ਐਮ੍ਰਿਤਸਰ ਸ਼ਹਿਰ ਦੇ ਸਮੂਹ ਕੌਮੀ ਆਗੂਆਂ ਨਾਲ ਗੱਲਬਾਤ ਕੀਤੀ ਅਤੇ ਦੇਸ ਵਿਚੋਂ ਬਦੇਸੀ ਸਰਕਾਰ ਦਾ ਬਿਸਤਰਾ ਗੋਲ ਕਰਨ ਲਈ, ਸੰਪਰਦਾਇਕ ਸਦ ਭਾਵਨਾ, ਮਜ਼ਬੂਤ ਕਰਨ ਤੇ ਜ਼ੋਰ ਦਿੱਤਾ ਤਾਂ ਕਿ ਸਾਰੇ ਫਿਰਕਿਆਂ ਦੀ ਏਕਤਾ ਕਾਇਮ ਕਰਕੇ, ਗੋਰਾ ਸ਼ਾਹੀ ਨੂੰ ਭਾਂਜ ਦਿੱਤੀ ਜਾ ਸਕੇ। 1929 ਨੂੰ ਲਾਹੌਰ ਰਾਵੀ ਨਦੀ ਦੇ ਕੰਢੇ ਕਾਂਗਰਸ ਦਾ ਪੂਰਨ ਅਜ਼ਾਦੀ ਵਾਲਾ ਮਤਾ ਪਾਸ ਕਰਨ ਵਾਲਾ ਸਲਾਨਾ ਸਮਾਗਮ ਹੋਇਆ ਸੀ। ਇਸਦੇ ਲੰਗਰ ਦਾ ਪ੍ਰਬੰਧ ਨਾਮਧਾਰੀ ਸੰਗਤ ਵੱਲੋਂ ਸੀ। ਹਜ਼ਾਰਾਂ ਕਾਰਕੁਨਾਂ ਲਈ ਕਈ ਦਿਨ ਪ੍ਰਸ਼ਾਦ ਪਾਣੀ ਪਕਾਉਣਾ ਛਕਾਉਣਾ ਮਹੰਤ ਜਿਉਣ ਸਿੰਘ ਜੀ ਦੇ ਜੱਥੇ ਦੇ ਜੱਥੇ ਦੇ ਹਿੱਸੇ ਆਇਆ ਸੀ।

ਸੰਨ 1919 ਈ ਦੀ 13 ਅਪਰੈਲ ਵੈਸਾਖੀ ਦੇ ਦਿਨ ਜਲ੍ਹਿਆਂਵਾਲਾ ਬਾਗ ਵਿਚ ਜਨਰਲ ਡਾਇਰ ਨੇ ਆਮ ਲੋਕਾਂ ਦੀ ਜੁੜੀ ਹੋਈ ਵੀਹ ਹਜ਼ਾਰ ਦੀ ਭੀੜ ਤੇ ਫੌਜੀ ਦਸਤਿਆਂ ਦੁਆਰਾ ਗੋਲੀ ਚਲਵਾਈ। ਇਹ ਲੋਕ ਰੌਲਟ ਐਕਟ ਦੀ ਵਾਪਸੀ ਅਤੇ ਗਰਿਫਤਾਰ ਕੌਮੀ ਆਗੂਆਂ ਦੀ ਰਿਹਾਈ ਦੀ ਮੰਗ ਕਰਦੇ ਸਨ। ਇਸ ਦਿਨ ਹਜ਼ਾਰਾਂ ਲੋਕ ਫੱਟੜ ਹੋਏ, ਬਾਰਾਂ ਸੈ ਦੇ ਕਰੀਬ ਸ਼ਹੀਦ ਹੋ ਗਏ। ਬਾਗ ਵਿਚ ਇਕ ਖੂਹ ਸੀ ਜਿਸ ਦੀ ਮਣ੍ਹ ਧਰਤੀ ਦੇ ਬਰਾਬਰ ਸੀ। ਜੀ ਭਿਆਣੇ ਭੱਜਦੇ ਲੋਕਾਂ ਦਾ ਇਕ ਭਾਗ ਇਸ ਖੂਹ ਵਿਚ ਵੀ ਸਮਾ ਗਿਆ ਸੀ। ਸੁ. ਜੋਗਿੰਦਰ ਸਿੰਘ ਨਰੀ ਹੋਰਾਂ ਦੇ ਦੱਸਣ ਮੁਤਾਬਿਕ, ਸਤਿਗੁਰੂ ਪਰਤਾਪ ਸਿੰਘ ਜੀ ਦੇ ਦੋਵੇਂ ਭਰਾਤਾ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਜੱਲ੍ਹਿਆਂਵਾਲਾ ਬਾਗ ਸਾਕਾ ਦੇ ਪਰਤੱਖ ਦਰਸੀ ਸਨ। ਮਹਾਰਾਜ ਨਿਹਾਲ ਸਿੰਘ ਹੋਰੀਂ ਤਾਂ ਉਸ ਖੂਹ ਵਿਚ ਡਿੱਗੇ ਵੀ ਸਨ ਪਰ ਉਹਨਾਂ ਦਾ ਬਚਾਅ ਹੋ ਗਿਆ ਸੀ। ਦੋਵੇਂ ਮਹਾਰਾਜ ਸਰਕਾਰ ਵਿਰੋਧੀ ਜਲਸੇ ਵਿਚ ਹੋਣਗੇ, ਇਸ ਦਾ ਮਹੰਤ ਜਿਉਣ ਸਿੰਘ ਹੋਰਾਂ ਨੂੰ ਪਤਾ ਸੀ। ਗੋਲੀ ਬਾਰੀ ਬੰਦ ਹੋਣ ਬਾਅਦ ਮਹੰਤ ਜੀ ਨੇ ਆਪਣੇ ਸੂਤਰਾਂ ਦੁਆਰਾ, ਦੋਹਾਂ ਨੂੰ ਉੱਥੋਂ ਕਢਵਾ ਕੇ, ਸੁਰੱਖਿਅਤ ਟਿਕਾਣੇ ਤੇ ਪਹੁੰਚਾਇਆ ਸੀ। ਸਰਕਾਰ ਦੇ ਬਹੁਤ ਸਾਰੇ ਬਾਗੀ ਦੇਸ਼ ਭਗਤ, ਜੁੱਗ ਗਰਦ, ਵੇਲੇ ਕੁਵੇਲੇ ਮਹੰਤ ਜੀ ਦੀ ਸਹਾਇਤਾ ਦੇ ਪਾਤਰ ਬਣਦੇ ਰਹਿੰਦੇ ਸਨ। ਉਂਜ ਧਰਮਸਾਲਾ ਦੇ ਬੂਹੇ ਅੱਗੇ ਤਾਂ ਪੁਲਿਸ ਦੇ ਕੁਝ ਕਰਮਚਾਰੀ ਪ੍ਰਗਟ ਵੀ ਤੇ ਖੁਫੀਆ ਵੀ ਰਹਿੰਦੇ ਸਨ। ਪ੍ਰਗਟ ਮੁਲਾਜ਼ਮ ਹਰ ਆਉਣ ਜਾਣ ਵਾਲੇ ਕੂਕੇ ਦਾ ਨਾਮ ਲਿਖਦੇ ਸਨ ਤੇ ਗੁਪਤ ਵਿਚਰਨ ਵਾਲੇ, ਸਰਕਾਰ ਦੇ ਭਗੌੜਿਆਂ ਤੇ ਤਿੱਖੀ ਨਜ਼ਰ ਰੱਖਦੇ ਸਨ, ਜਿਹਨਾਂ ਨੂੰ ਕੂਕੇ ਸਿੰਘਾਂ ਵੱਲੋਂ ਵੇਲੇ ਕੁਵੇਲੇ ਪਰਸਾਦੇ ਪਾਣੀ ਜਾਂ ਹੋਰ ਆਰਥਿਕ ਸਹਿਯੋਗ ਦੀ ਮਦਦ ਕੀਤੀ ਜਾਂਦੀ ਸੀ। ਆਪਣੇ ਲੋਕ ਭਲਾਈ ਤੇ ਜਨ ਸੇਵਾ ਦੇ ਕਾਰਜਾਂ ਕਰਕੇ, ਮਹੰਤ ਜੀ ਨਾਂ ਸਿਰਫ ਸ਼ਹਿਰ ਐਮ੍ਰਿਤਸਰ ਦੇ ਵੱਡੇ ਛੋਟੇ ਲੋਕਾਂ ਵਿਚ, ਸਗੋਂ ਪੰਜਾਬ ਭਰ ਦੇ ਨਾਮਧਾਰੀਆਂ ਵਿਚ ਵੀ ਜਾਣੇ ਜਾਂਦੇ ਸਨ। ਉਹਨਾਂ ਦਾ ਮਿਲਾਪੜਾ ਤੇ ਨਿਘਾ

ਸੁਭਾਉ, ਸੰਮੇ ਪੋਚੇ ਮਾਰਕੇ, ਧਰਮਸਾਲਾ ਵਿਚ ਆਉਣ ਵਾਲੇ, ਸਮੂਹ ਰੁਕਿਆਂ ਦਾ ਔਧਾ ਥਕੇਵਾਂ ਤਾਂ ਮਹੰਤ ਜੀ ਦੇ ਹਸੂੰ ਹਸੂੰ ਕਰਦੇ ਚਿਹਰੇ ਦੇ ਦਰਸ਼ਨਾਂ ਨਾਲ ਹੀ ਦੂਰ ਹੋ ਜਾਂਦਾ ਸੀ ਤੇ ਬਾਕੀ ਦੀ ਥਕਾਵਟ, ਰੁੱਤ ਅਨੁਸਾਰ ਚਾਹਟਾ ਜਾਂ ਸਰਦਾਈ ਛਕ ਕੇ ਅਤੇ ਫਿਰ ਪੰਜਵੇਂ ਨਾਲ ਗੜੁੱਚ, ਦਾਲ ਪਰਸਾਦਾ ਛਕ ਕੇ, ਦੂਰ ਹੋ ਜਾਂਦੀ ਸੀ। ਮਹੰਤ ਜੀ ਗੁਰਬਾਣੀ ਦੇ ਵੀ ਅੱਛੇ ਗਿਆਤਾ ਸਨ ਅਤੇ ਆਏ ਸਿੱਖਾਂ ਸਾਧਾਂ ਨੂੰ ਗੁਰਮਤਿ ਅਨੁਸਾਰੀ ਜੀਵਨ ਜਾਚ ਦ੍ਰਿੜ ਕਰਵਾਕੇ, ਸਤਿਗੁਰੂ ਰਾਮ ਸਿੰਘ ਜੀ ਦੇ ਘਰ ਨਾਲ ਜੋੜੀ ਰੱਖਣ ਦਾ, ਵੱਡਾ ਕਾਰਜ ਵੀ ਨਿਬਾਹੁੰਦੇ ਸਨ।

1940 ਈ ਦੇ ਸਿਆਲ ਵਿਚ, ਸਮੁੱਚੇ ਨਾਮਧਾਰੀ ਪੰਥ ਦੀ ਮਰਦਮ ਸੁਮਾਰੀ ਕਰਨ ਦਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਹੁਕਮ ਕੀਤਾ। ਰਜਿਸਟਰ ਮਰਦਮ ਸੁਮਾਰੀ ਲਈ ਛੈਣੀ ਸਾਹਿਬ ਪੁਚਾਏ ਸਨ। ਅੰਮ੍ਰਿਤਸਰ ਜ਼ਿਲ੍ਹੇ ਦੀ ਮਰਦਮ ਸੁਮਾਰੀ ਦਾ ਕਾਰਜ ਸੰਤ ਜਿਉਣ ਸਿੰਘ ਹੋਰਾਂ ਦੇ ਨਾਲ ਅਰੂੜ ਸਿੰਘ ਖਿਹਾਲਾ ਅਤੇ ਜਥੇਦਾਰ ਅਜਾਇਬ ਸਿੰਘ ਹੋਰਾਂ ਨੇ ਮਿਲ ਕੇ ਸਿਰੇ ਚੜ੍ਹਾਇਆ। ਇਸ ਦੇ ਨਾਲ ਨਾਲ ਸੂਬਾ ਜੀ ਅਤੇ ਬਾਕੀ ਦੋਵੇਂ ਸਿੰਘ, ਅੰਮ੍ਰਿਤਸਰ ਜ਼ਿਲ੍ਹੇ ਵਿਚ ਗੁਰਮੁਖੀ ਲਿੱਪੀ ਵਿਚ ਪੰਜਾਬੀ ਭਾਸ਼ਾ ਪੜ੍ਹਾਉਣ ਦੇ ਵੀ ਜ਼ਿੰਮੇਵਾਰ ਥਾਪੇ ਸਨ ਤਾਂ ਕਿ ਕੋਈ ਨਾਮਧਾਰੀ ਬੱਚਾ ਬੱਚੀ, ਗੁਰਬਾਣੀ ਦਾ ਪਾਠ ਕਰਨ ਤੋਂ ਵਿਰਵਾ ਨਾ ਰਹਿ ਜਾਏ।

ਭਾਦਰੋਂ 2000 ਬਿਕਰਮੀ ਮੁਤਾਬਿਕ ਅਗਸਤ-ਸਤੰਬਰ 1943 ਈ ਵਿਚ ਸੰਤ ਜਿਉਣ ਸਿੰਘ ਜੀ ਅੰਦਾਜ਼ਨ 65-66 ਸਾਲ ਦੀ ਆਯੂ ਵਿਚ, ਅੰਮ੍ਰਿਤਸਰ ਵਿਖੇ ਹੀ ਅਕਾਲ ਚਲਾਣਾ ਕਰ ਗਏ। ਆਪ ਜੀ ਦੇ ਸਸਕਾਰ ਤੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਦਰਸ਼ਨ ਦੇ ਕੇ, ਆਪਣੇ ਬਚਪਨ ਦੇ ਲਾਂਗਰੀ ਨੂੰ ਕ੍ਰਿਤਾਰਥ ਕੀਤਾ। ਮਹੰਤ ਜੀ ਦੀ ਯਾਦ ਵਿਚ 25 ਤੋਂ 27 ਭਾਦਰੋਂ ਤੱਕ, ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ, ਇਕ ਭਾਰੀ ਜੋੜ ਮੇਲਾ, ਨਾਮਧਾਰੀ ਸੰਗਤਾਂ ਦਾ ਹੋਇਆ। ਇਸ ਸਮੇਂ "ਸੰਤ ਜੀ ਦੇ ਵੱਡੇ ਪੁੱਤਰ ਅਤਰ ਸਿੰਘ ਜੀ ਨੂੰ ਦਸਤਾਰ ਬੰਧਾਈ ਤੇ ਡੇਰੇ ਦੀ ਮਹੰਤੀ ਸੰਤ ਜੀ ਵਾਲੀ ਸਉਂਪੀ। ਇਹ ਸੰਤ ਜਿਉਣ ਸਿੰਘ ਜੀ ਬੜੇ ਸਹਿਜ ਸੁਭਾਵੀ ਤੇ ਉਦਾਰਚਿੱਤ, ਧੀਰਜਧਾਰੀ ਸੀ। ਕੁਝ ਚਿਰ ਇਹਨਾਂ ਨੇ ਸਤਿਗੁਰੂ (ਪਰਤਾਪ ਸਿੰਘ) ਜੀ ਦੀ ਪਰਸਾਦ ਛਕਾਉਣ ਦੀ ਭੀ ਸੇਵਾ ਕੀਤੀ ਸੀ। ਅਖ਼ੀਰ ਜੀ ਦਸਤਾਰ ਸਮੇਂ ਕਿਹਾ, "ਜੋ ਮਹੰਤੀ ਦਿੱਤੀ ਹੈ ਤਾਂ ਲਾਜ ਭੀ ਆਪ ਹੀ ਰੱਖਣੀ ਹੈ ਤਾਂ ਉੱਤਰ ਦਿੱਤੇ ਨੇ -ਹਜ਼ੂਰ ਸਿਰਤੋਂ ਲਾਂਭੇ ਤੇ ਨਹੀਂ। ਇਹ ਸੰਗਤ ਦੇ ਗਿਜਿਉ ਜੋ ਬਚਿਆ ਰਿਹਾ।''

ਅੰਮ੍ਰਿਤਸਰ ਦੀ ਨਾਮਧਾਰੀ ਧਰਮਸਾਲਾ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਦੋ ਮੇਲੇ ਵੈਸਾਖੀ ਅਤੇ ਦੀਪਾਵਲੀ ਸਮੇਂ ਤਾਂ ਹਰ ਸਾਲ ਬੜੀ ਧੂਮ ਧਾਮ ਨਾਲ ਮਨਾਏ ਹੀ ਜਾਂਦੇ ਸਨ। ਇਹਨਾਂ ਤੋਂ ਇਲਾਵਾ ਸਧਾਰਨ ਅਤੇ ਅਖੰਡ ਪਾਠਾਂ ਦੇ ਸੰਪੂਰਨਤਾਈਆਂ ਦੀ ਗਿਣਤੀ ਸਮੇਂ ਭੋਗਾਂ ਦੇ ਮੌਕੇ, ਅਮਨ, ਏਕਤਾ ਅਤੇ ਸੱਦਭਾਵਨਾ ਕਾਨਫਰੰਸਾਂ ਦੇ ਮੌਕੇ ਵੀ ਵੱਡੇ ਮੇਲੇ ਆਯੋਜਿਤ ਹੁੰਦੇ ਜਿਹਨਾਂ ਵਿਚ ਨਾਮਧਾਰੀ ਅਤੇ ਹੋਰ ਗੈਰ ਨਾਮਧਾਰੀ ਹਿੰਦੂ, ਮੁਸਲਿਮ, ਸਿੱਖ ਸੰਗਤਾਂ ਵੀ ਮਿਲ ਜੁਲ ਕੇ ਸ਼ਾਮਲ ਹੁੰਦੀਆਂ ਸਨ। ਇਹਨਾਂ ਸਾਰੇ ਮੇਲਿਆਂ, ਸਮਾਗਮਾਂ ਸਮੇਂ, ਗੁਰੂ ਕੇ ਲੰਗਰ ਨੂੰ ਇੱਕ ਰਸ, ਅਤੁੱਟ ਚਲਦਾ ਰੱਖਣ ਦੀ ਵੱਡੀ ਸੇਵਾ, ਮਹੰਤ ਜਿਉਣ ਸਿੰਘ ਜੀ ਵੱਡੇ ਚਾਅ ਉਮਾਹ ਤੇ ਸਰਧਾ, ਸਤਕਾਰ ਨਾਲ ਨਿਬਾਹਿਆ ਕਰਦੇ ਸਨ। ਮਹੰਤ ਸਾਹਿਬ ਦੀ ਨੇਕ ਨੀਅਤੀ ਅਤੇ ਦਿਆਨਤਦਾਰੀ ਦੀ ਸਾਰੇ ਪਾਸੇ ਧਾਂਕ ਜੰਮੀ ਹੋਈ ਸੀ, ਇਸ ਲਈ ਦਾਨੀ ਸੱਜਣਾਂ ਵੱਲੋਂ ਵੀ ਉਹਨਾਂ ਪਾਸ ਖੁੱਲ੍ਹੇ ਹੱਥ ਪਦਾਰਥ ਅਤੇ ਮਾਇਆ ਦੇ ਗੱਫੇ ਪੁਚਾਏ ਜਾਂਦੇ, ਜਿਹੜੇ ਹਰ ਕੋਈ ਜਾਣਦਾ ਸੀ ਕਿ ਲੰਗਰ ਦੇ ਲੇਖੇ ਹੀ ਲੱਗ ਜਾਣੇ ਹੁੰਦੇ ਸਨ। ਮਹੰਤ ਜੀ ਦੇ ਸਮੇਂ ਵਿਖੇ ਹੀ ਨਾਮਧਾਰੀ ਧਰਮਸਾਲਾ ਵਿਚ ਅਨੇਕ ਇਤਿਹਾਸਿਕ ਸਮਾਗਮ ਵੀ ਹੋਏ। ਸਤਿਗੁਰੂ

*ਸ੍ਰ. ਸੋਰਿੰਦਰ ਸਿੰਘ ਨਰੂਲੀ ਹੋਰਾਂ ਦੇ ਦੱਸਣ ਮੁਤਾਬਿਕ, ਸਤਿਗੁਰੂ ਪਰਤਾਪ ਸਿੰਘ ਜੀ ਦੇ ਦੋਵੇਂ ਭਰਾਤਾ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਸੌਂਦ੍ਰਿਆਂਵਾਲਾ ਬਾਗ ਸਾਕਾ ਦੇ ਪਰਤੱਖ ਦਰਸ਼ੀ ਸਨ। ਮਹਾਰਾਜ ਨਿਹਾਲ ਸਿੰਘ ਹੋਰੀਂ ਤਾਂ ਉਸ ਖੂਹ ਵਿਚ ਛਿੱਪੇ ਵੀ ਸਨ ਪਰ ਉਹਨਾਂ ਦਾ ਬਚਾਅ ਹੋ ਗਿਆ ਸੀ। ਦੋਵੇਂ ਮਹਾਰਾਜ ਸਰਕਾਰ ਵਿਰੋਧੀ ਜਲਸੇ ਵਿਚ ਹੋਣਕੇ, ਇਸ ਦਾ ਮਹੰਤ ਜਿਉਣ ਸਿੰਘ ਹੋਰਾਂ ਨੂੰ ਪਤਾ ਸੀ। ਗੋਲੀ ਬਾਰੀ ਬੰਦ ਹੋਣ ਬਾਅਦ ਮਹੰਤ ਜੀ ਨੇ ਆਪਣੇ ਸੂਤਰਾਂ ਦੁਆਰਾ, ਦੋਹਾਂ ਨੂੰ ਉਥੋਂ ਕਢਵਾ ਕੇ, ਸੁਰੱਖਿਅਤ ਟਿਕਾਣੇ ਤੇ ਪਹੁੰਚਾਇਆ ਸੀ। ਸਰਕਾਰ ਦੇ ਬਹੁਤ ਸਾਰੇ ਬਾਗੀ ਦੇਸ਼ ਭਗਤ, ਗੁੱਗ ਗਰਦ, ਵੇਲੇ ਕੁਵੇਲੇ ਮਹੰਤ ਜੀ ਦੀ ਸਹਾਇਤਾ ਦੇ ਪਾਤਰ ਬਣਦੇ ਰਹਿੰਦੇ ਸਨ। ਉਸ ਧਰਮਸ਼ਾਲਾ ਦੇ ਸੂਹੇ ਔਰੇ ਤਾਂ ਪੁਲਿਸ ਦੇ ਕੁਝ ਕਰਮਚਾਰੀ ਪ੍ਰਗਟ ਵੀ ਤੇ ਖੁਫੀਆ ਵੀ ਰਹਿੰਦੇ ਸਨ।*

ਪਰਤਾਪ ਸਿੰਘ ਜੀ ਵੱਲੋਂ ਲੜਕੇ ਲੜਕੀਆਂ ਦੇ ਅਨੰਦ ਕਾਰਜਾਂ ਦਾ ਮੌਕਿਆਂ ਵਿਚ ਕਰਨ ਦਾ ਮੁੱਢ ਵੀ ਅੰਮ੍ਰਿਤਸਰ ਦੀ ਨਾਮਧਾਰੀ ਧਰਮਸਾਲਾ ਵਿਚ ਹੀ ਸੰਨ 1927 ਈਂ ਵਿਚ, ਦੀਵਾਲੀ ਦੇ ਮੇਲੇ ਤੇ ਬੱਝਾ ਸੀ ਤਾਂ ਕਿ ਘਰਾਂ ਵਿਚ ਵਿਆਹ ਕਰਕੇ ਮਿਲਣੀ, ਮੰਗਣੀਆਂ ਅਤੇ ਮੁਕਲਾਵਿਆਂ ਦੀਆਂ ਰਸਮਾਂ ਤੋਂ ਛੁਟਿਆ ਜਾਵੇ। ਸਾਦਗੀ ਦਾ ਪਰਚਾਰ, ਅਤੇ ਸੁਦੇਸੀ ਬਸਤਰਾਂ ਦੀ ਮੁਹਿੰਮ, ਉਸ ਸਮੇਂ ਕੌਮੀ ਅੰਦੋਲਨ ਦਾ ਭਾਗ ਹੀ ਸੀ, ਜਿਸ ਵਿਚ ਕੂਕੇ ਭਾਗ ਲੈ ਰਹੇ ਸਨ। ਅੰਮ੍ਰਿਤਸਰ ਮੇਲੇ ਸਮੇਂ ਹੋਣ ਵਾਲੇ ਇਹ ਅਨੰਦ ਲੇਖਕ ਦੇ ਦੋਹਾਂ ਸਕੇ ਮਾਮਿਆਂ, ਨਿਰੰਜਨ ਸਿੰਘ ਅਤੇ ਚੰਨਣ ਸਿੰਘ ਸਪੁੱਤਰ ਸੰਤ ਆਤਮਾ ਸਿੰਘ ਬੁਰਜ ਰਾਇਕੇ (ਅੰਮ੍ਰਿਤਸਰ), ਦੇ ਹੋਏ ਸਨ। ਇਹ ਸੰਤ ਆਤਮਾ ਸਿੰਘ ਉੱਘੇ ਕੂਕੇ, ਬਾਬਾ ਸਾਮ ਸਿੰਘ ਸਰਹਾਲੀ ਦੇ ਪੋਤਰੇ ਸਨ। ਇਹਨਾਂ ਦੇ ਦੋਹਾਂ ਸਪੁੱਤਰਾਂ ਦਾ ਅਨੰਦ ਕੁਮਵਾਰ ਸ੍ਰ. ਦੇਆ ਸਿੰਘ ਰੰਧਾਵਾ (ਜੋ ਪਰਧਾਨ ਨਾਮਧਾਰੀ, ਦਰਬਾਰ ਵੀ ਰਹੇ ਸਨ) ਅਤੇ ਉਹਨਾਂ ਦੇ ਭਾਈ ਬੁਲਾਕਾ ਸਿੰਘ ਦੀਆਂ ਪੁੱਤਰੀਆਂ ਹਰਬੰਤ ਕੌਰ ਅਤੇ ਗੁਰਬਚਨ ਕੌਰ ਨਾਲ ਹੋਏ ਸਨ। ਇਹ ਨਿਰੰਜਨ ਸਿੰਘ 'ਮ੍ਰਿਗੇਸ਼' ਤਖੱਲਸ ਹੇਠ ਵਧੀਆ ਕਵਿਤਾ ਵੀ ਰਚਦੇ ਰਹੇ। ਇਸ ਤਰ੍ਹਾਂ ਨਾਮਧਾਰੀ ਧਰਮਸਾਲਾ ਅੰਮ੍ਰਿਤਸਰ, ਮਹੰਤ ਜੀ ਦੇ ਸਮੇਂ ਵੀ ਉਹਨਾਂ ਦੇ ਪਹਿਲਕੇ ਮਹੰਤਾਂ ਜਿਉਂ, ਨਾਮਧਾਰੀ ਪੰਥ ਦੇ ਧਾਰਮਿਕ, ਸਮਾਜਿਕ, ਸੱਭਿਆਚਾਰਕ ਅਤੇ ਸਿਆਸੀ ਪੱਖਾਂ ਵਿਚ ਵੀ ਆਪਣਾ ਬਣਦਾ ਹਿਸਾ ਪਾਇਆ ਕਰਦੀ ਰਹੀ।

ਮਹੰਤ ਜੀ ਦੇ ਤਿੰਨ ਪੁੱਤਰ ਸਨ ਜਿਹਨਾਂ ਵਿਚੋਂ ਵੱਡੇ ਮਹੰਤ ਅਤਰ ਸਿੰਘ ਹੋਰਾਂ ਦਾ ਜਨਮ 1900 ਈ ਦਾ ਹੈ। ਇਹਨਾਂ ਤੋਂ ਛੋਟੇ ਧਾਰਾ ਸਿੰਘ ਸਨ ਤੇ ਮਹੰਤ ਗੁਰਬਖਸ਼ ਸਿੰਘ ਸਭ ਤੋਂ ਛੋਟੇ ਸਨ ਜਿਹਨਾਂ ਦਾ ਜਨਮ 1909-10 ਈ ਦਾ ਹੈ। ਇਹਨਾਂ ਤਿੰਨਾਂ ਦੀ ਇਕ ਭੈਣ ਬੀਬੀ ਕਿਰਪਾਲ ਕੌਰ ਸੀ ਜੋ ਕੁੰਜਰ ਜ਼ਿਲ੍ਹਾ ਸੇਖੂਪੁਰਾ ਵਿਚ ਵਿਆਹੀ ਸੀ। ਗੁਰੂ ਚੱਕ (ਸਿਆਲਕੋਟ) ਦੇ ਮਹੰਤ ਸੰਤ ਸਿੰਘ ਹੋਰਾਂ ਨੂੰ ਗੁਰੂ ਹਰੀ ਸਿੰਘ ਜੀ ਨੇ, ਬਾਬਾ ਜਮੀਅਤ ਸਿੰਘ ਹੋਰਾਂ ਦੇ ਗੁਰਦੁਆਰੇ ਗਿੱਲ (ਸਿਆਲਕੋਟ) ਪਿੰਡ ਵਿਖੇ ਮਹੰਤ ਥਾਪਿਆ ਸੀ। ਪੱਛਮੀ ਪੰਜਾਬ ਵਿਚ ਇਸ ਗੁਰਦੁਆਰੇ ਦੀ ਬਹੁਤ ਮਾਨਤਾ ਸੀ। ਬਾਬਾ ਜਮੀਅਤ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ

ਲਾਹੌਰ ਦੇ ਸੈਨਿਕ ਜੀਵਨ ਦੇ ਸਾਥੀ ਵੀ ਸਨ ਅਤੇ ਹਜ਼ਰੋਂ ਸਾਹਿਬ ਵਿਖੇ, ਗੁਰੂ ਬਾਲਕ ਸਿੰਘ ਜੀ ਤੋਂ ਇਕੋ ਸਮੇਂ ਨਾਮ ਦਾਨ ਲੈਣ ਕਾਰਨ, ਗੁਰੂ ਭਾਈ ਵੀ ਸਨ। ਬਾਅਦ ਜੋਤੀ ਜੋਤਿ ਸਮਾਉਣ ਗੁਰੂ ਬਾਲਕ ਸਿੰਘ ਜੀ ਦੇ, ਉਹਨਾਂ ਦੀ ਗੁਰਤਾ ਦੀ ਦਸਤਾਰ ਨਾਮਧਾਰੀ ਪੰਥ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ, ਫਰਵਰੀ 1863 ਈ। ਦੇ ਕਿਸੇ ਦਿਨ, ਬਾਬਾ ਜਮੀਅਤ ਸਿੰਘ ਹੋਰਾਂ ਨੇ ਹੀ ਭੇਟ ਕਰਕੇ, ਬੰਧਵਾਈ ਸੀ। ਇਸ ਲਈ ਕਿੱਲਾ ਪਿੰਡ ਦਾ ਇਹ ਗੁਰਦੁਆਰਾ ਵੱਡੇ ਇਤਿਹਾਸਿਕ ਮਹੱਤਵ ਦਾ ਧਾਰਨੀ ਸੀ। ਵੈਸੇ ਤਾਂ ਕਿੱਲੇ ਵਿਖੇ ਹਰ ਮਹੀਨੇ ਦੀ ਬਾਰ੍ਹਵੀਂ ਨੂੰ 'ਦੁਵਾਦਸ' ਦਾ ਮੇਲਾ ਮਨਾਇਆ ਜਾਂਦਾ ਸੀ ਪਰ ਬਾਬਾ ਜਮੀਅਤ ਸਿੰਘ ਜੀ ਦੀ ਯਾਦ ਵਿਚ, ਭਾਦਰੋਂ ਦਾ ਪਹਿਲਾ ਸਰਾਧ ਅਤੇ ਮਾਘੀ ਦਾ ਮੇਲਾ (ਕਿਉਂ ਜੁ ਇਕ ਵੇਰ ਇੱਥੇ ਮਾਘੀ ਦੇ ਮੇਲੇ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦਿੱਤਾ ਸੀ। ਇਹ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਸਨ। ਇਹਨਾਂ ਦੋਹਾਂ ਮੇਲਿਆਂ ਤੇ ਲੰਗਰ ਵਿਵਸਥਾ ਨੂੰ ਸੁਚਾਰੂ ਰੂਪ ਦੇਣ ਲਈ ਮਹੰਤ ਜਿਊਣ ਸਿੰਘ ਜੀ ਇੱਥੇ ਆਪਣੇ ਲਾਂਗਰੀਆਂ ਅਤੇ ਹੋਰ ਪਰਬੰਧਕਾਂ ਦੇ ਜਥੇ ਸਮੇਤ, ਜ਼ਰੂਰ ਪੁੱਜਦੇ ਸਨ। ਮਹੰਤ ਸੰਤ ਸਿੰਘ ਜੀ ਦੀਆਂ ਛੇ ਪੁੱਤਰੀਆਂ ਸਨ ਜਿਹਨਾਂ ਵਿਚੋਂ ਵੱਡੀਆਂ ਦੋ, ਮਹੰਤ ਜਿਊਣ ਸਿੰਘ ਜੀ ਦੇ ਦੋ ਪੁੱਤਰਾਂ, ਪਾਲਾ ਸਿੰਘ ਅਤੇ ਗੁਰਬਖਸ਼ ਸਿੰਘ ਹੋਰਾਂ ਨਾਲ ਵਿਆਹੀਆਂ ਗਈਆਂ। ਪਾਲਾ ਸਿੰਘ ਹੋਰਾਂ ਦੇ ਦੋ ਪੁੱਤਰ ਹੋਏ ਗੁਰਚਰਨ ਸਿੰਘ ਅਤੇ ਗੁਰਚਰਨ ਸਿੰਘ। ਮਹੰਤ ਅਤਰ ਸਿੰਘ ਜੀ ਦੇ ਸੱਤ ਪੁੱਤਰ ਸਨ, ਅਮਰ ਸਿੰਘ, ਅਰਜਨ ਸਿੰਘ, ਗੋਬਿੰਦ ਸਿੰਘ, ਦਿਆਲ ਸਿੰਘ, ਗੋਪਾਲ ਸਿੰਘ, ਸੁਰਜੀਤ ਸਿੰਘ ਅਤੇ ਪ੍ਰੋ. ਅਮਰੀਕ ਸਿੰਘ ਜੋ ਅੰਮ੍ਰਿਤਸਰ ਨਿਵਾਸ ਰੱਖਦੇ ਹਨ।

ਮਹੰਤ ਗੁਰਬਖਸ਼ ਸਿੰਘ ਹੋਰਾਂ ਦੀ ਪਹਿਲੀ ਸਿੰਘਣੀ ਬੀਬੀ ਪੋਸ਼ਕ ਕੌਰ ਦੇ ਚਲਾਣੇ ਬਾਅਦ ਦੂਜੀ ਸ਼ਾਦੀ ਵੀ ਮਹੰਤ ਸੰਤ ਸਿੰਘ ਦੀ ਪੁੱਤਰੀ, ਬੀਬੀ ਸੁਰਜੀਤ ਕੌਰ ਨਾਲ ਹੀ ਹੋ ਗਈ ਸੀ। ਮਹੰਤ ਗੁਰਬਖਸ਼ ਸਿੰਘ ਹੋਰਾਂ ਨੇ 1950 ਈ: ਵਿਚ ਦਿੱਲੀ ਨਿਵਾਸ ਕਰ ਲਿਆ ਸੀ। ਮਹੰਤ ਜੀ ਦੇ ਪਹਿਲੀ ਸਿੰਘਣੀ ਵਿਚੋਂ ਸੁਵਰਨ ਸਿੰਘ (ਜਨਮ 1930 ਈ:) ਅਤੇ ਜੋਗਿੰਦਰ ਸਿੰਘ (ਜਨਮ 1933 ਈ:) ਦੋ ਪੁੱਤਰ ਹੋਏ। ਮਹੰਤ ਜੀ ਦੀ ਦੂਸਰੀ ਸਿੰਘਣੀ ਸੁਰਜੀਤ ਕੌਰ ਵਿਚੋਂ ਦੋ ਪੁੱਤਰੀਆਂ ਹੋਈਆਂ, ਜੋਗਿੰਦਰ ਕੌਰ ਪਟੇਲ ਨਗਰ ਦਿੱਲੀ ਅਤੇ ਜਸਬੀਰ ਕੌਰ ਜੋਗਿੰਦਰ ਪਾਲ ਸਿੰਘ ਨਾਲ ਵਿਆਹੇ ਗਏ ਸਨ। ਇਸ ਬੀਬੀ ਸੁਰਜੀਤ ਕੌਰ ਵਿਚੋਂ ਹੋਇਆ ਪੁੱਤਰ ਸੁਰਿੰਦਰ ਸਿੰਘ ਨਾਗੀ ਅਮਰੀਕਾ ਰਹਿੰਦਾ ਹੈ। ਜੋਗਿੰਦਰ ਸਿੰਘ ਨਾਗੀ, ਮੇਰੇ ਸੂਚਨਾ-ਦਾਤੇ ਦਾ ਅਨੰਦ ਕਾਰਜ, ਵਰਪਾਲ (ਅੰਮ੍ਰਿਤਸਰ) ਦੇ ਸ੍ਰ. ਖੇਮ ਸਿੰਘ ਹੋਰਾਂ ਦੀ ਪੁੱਤਰੀ, ਬੀਬੀ ਬੇਅੰਤ ਕੌਰ ਨਾਲ ਹੋਇਆ। ਜੋਗਿੰਦਰ ਸਿੰਘ ਨਾਗੀ ਦੇ ਸਪੁੱਤਰ ਸੁਖਦੇਵ ਸਿੰਘ ਦਾ ਅਨੰਦ ਕਾਰਜ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁੱਤਰ ਠਾਕੁਰ ਬਸੇਸਰ ਸਿੰਘ (ਬੱਲੇ ਜੀ) ਦੀ ਪੁੱਤਰੀ ਬੀਬੀ ਕੁਲਵੰਤ ਕੌਰ ਕਿਰਨ ਨਾਲ ਹੋਇਆ। ਇਸ ਦੰਪਤੀ ਦੀਆਂ ਤਿੰਨ ਪੁੱਤਰੀਆਂ ਅਤੇ ਦੋ ਪੁੱਤਰ ਹਨ। ਲੜਕੀਆਂ ਸਤਿੰਦਰ ਕੌਰ ਬਮਰਾਹ, ਦੁਬਈ, ਸਵਿੰਦਰ ਕੌਰ (ਇੰਗਲੈਂਡ), ਅਤੇ ਅਰਵਿੰਦਰ ਕੌਰ ਲੁਧਿਆਣਾ ਵਿਖੇ ਹਨ। ਸੁਖਦੇਵ ਸਿੰਘ ਅਤੇ ਰਣਬੀਰ ਸਿੰਘ ਦੋ ਲੜਕੇ ਹਨ। ਜੁਗਿੰਦਰ ਸਿੰਘ ਨਾਗੀ ਦੇ ਸਪੁੱਤਰ ਸੁਖਦੇਵ ਸਿੰਘ ਦਾ ਅਨੰਦ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁੱਤਰ ਠਾਕੁਰ ਬਿਸੇਸਰ ਸਿੰਘ ਦੀ ਸਪੁੱਤਰੀ ਬੀਬੀ ਕੁਲਵੰਤ ਕੌਰ (ਕਿਰਨ) ਨਾਲ ਹੋਇਆ।

ਇਉਂ ਅਸੀਂ ਵੇਖਦੇ ਹਾਂ ਕਿ ਅੱਜ ਤੋਂ ਤਕਰੀਬਨ ਸਵਾ ਸਦੀ ਪਹਿਲਾਂ ਦੇ ਲਾਗੇ ਰਹੇ, ਨਾਭੇ ਦੇ ਰਾਜ ਦਰਬਾਰ ਵਿਚੋਂ, ਕਦੀਮ ਕੱਲੇ ਨਿਕਲਣ ਵਾਲੇ, ਜਵੰਦ ਸਿੰਘ ਉਰਫ ਜੀਵਣ ਸਿੰਘ ਨੇ, ਜਿਸ ਜਵਾਂ ਮਰਦੀ ਅਤੇ ਦਲੇਰੀ ਨਾਲ ਮੁਸ਼ਕਿਲ ਹਾਲਾਤ ਦਾ ਟਾਕਰਾ ਕਰਦਿਆਂ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਜੋ ਉਸ ਸਮੇਂ ਬਾਗੀਆਂ ਦੀ ਪਨਾਹਗਾਹ ਵਜੋਂ ਜਾਣਿਆ ਜਾਂਦਾ ਸੀ, ਉੱਥੇ ਸਰਨ ਲਈ ਅਤੇ ਫਿਰ ਗੁਰੂ ਹਰੀ ਸਿੰਘ ਜੀ ਦੀ ਕਿਰਪਾ ਦਾ ਪਾਤਰ ਬਣਨ ਲਈ, ਠੋਸ ਅਤੇ ਨਿਗਰ ਸੇਵਾਵਾਂ, ਤਨਦੇਹੀ ਨਾਲ ਨਿਭਾਈਆਂ ਅਤੇ ਉਸੇ ਕਾਰਨ ਅੱਜ ਉਹਨਾਂ ਦਾ ਪਰਿਵਾਰ ਇਸ ਤਰ੍ਹਾਂ ਨਜ਼ਰਾਂ ਛੋਂਹਦਾ, ਡਾਲੀਆਂ ਤੱਕ ਫੈਲਿਆ ਫੁੱਲਿਆ, ਧਰਤੀ ਦੀਆਂ ਵੱਖ-ਵੱਖ ਕੂੰਟਾਂ ਨੂੰ ਭਾਗ ਲਾਉਂਦਾ, ਨਜ਼ਰ ਆਉਂਦਾ ਹੈ। ਗੁਰੂ ਹਰੀ ਸਿੰਘ ਜੀ, ਹਰ ਮਨੁੱਖ ਵਿਚ ਛਿਪੀਆਂ ਕਰਤਾਰੀ ਸ਼ਕਤੀਆਂ ਨੂੰ ਉਤਸਾਹਿਤ ਕਰਨ ਦੇ ਸਮਰੱਥ ਸਨ, ਇਸੇ ਲਈ ਆਪ ਦੀਆਂ ਬਖਸ਼ਿਸ਼ਾਂ ਦਾ ਘੇਰਾ, ਬੜਾ ਵਿਸ਼ਾਲ ਸੀ। ਸੰਤ ਜਿਊਣ ਸਿੰਘ ਜੀ ਦੇ ਮੁਕਤੀਦਾਤੇ, ਗੁਰੂ ਹਰੀ ਸਿੰਘ ਜੀ ਬਾਰੇ ਸਮਕਾਲੀ ਕਵੀ ਦੀਆਂ ਇਹਨਾਂ ਸਤਰਾਂ ਨਾਲ, ਆਪਣੀ ਗੱਲ ਸਮੇਟਦਾ ਹਾਂ-

"ਜੋਤ ਕਾ ਜਾਮਾ ਗੁਰੂ ਹਰੀ ਸਿੰਘ ਹੈ,
ਸਭ ਸੰਗਤ ਕਰੇ ਉਨਕਾ ਭਰਵਾਸਾ।
ਜਾਏ ਪੜੇ ਗੁਰ ਕੀ ਸਰਨੀ,
ਤਬ ਟੂਟੇ ਜੋ ਬੰਧਨ ਜੀਵ ਖਲਾਸਾ।
ਬਾਰ੍ਹਵੀਂ ਜੋਤ ਕਾ ਜਾਮਾ ਹੈ ਜਾਗਤ,
ਗੁਰੂ ਹਰੀ ਸਿੰਘ ਜੀ ਕਟੇ ਜਮ ਫਾਸਾ।
ਦੁਖ ਦੂਰ ਸਰੀਰ ਤੇ ਪਾਪ ਮਿਟੈ,
ਜੋ ਸਿਮਰਤ ਨਾਮ ਲੈ ਉਨਕਾ ਅਰਦਾਸਾ।6।"[14]

ਹਵਾਲੇ ਤੇ ਟਿੱਪਣੀਆਂ

(1) ਵਾਰਾਂ ਭਾਈ ਗੁਰਦਾਸ ਜੀ ਵਾਰ 1 ਦੀ 27ਵੀਂ ਪੌੜੀ 1
(2) ਸੰਤ ਇੰਦਰ ਸਿੰਘ ਚੱਕਰਵਰਤੀ, ਕੂਕਿਆਂ ਬਾਰੇ, ਮਹੰਤ ਗੁਰਬਖਸ਼ ਸਿੰਘ ਜੀ ਵਾਲਾ ਲੇਖ, ਦਸੰਬਰ 1956, ਪਟਿਆਲਾ, ਸਫ਼ਾ 227
(3) ਜਸਵਿੰਦਰ ਸਿੰਘ/ਸੰਪਾਦਿਤ), ਕੂਕਾ ਮੂਵਮੈਂਟ-ਫਰੀਡਮ ਸਟਰਗਲ ਇਨ ਪੰਜਾਬ, ਪੰਜਾਬ ਦੇ ਆਈ.ਜੀ. ਪੁਲੀਸ (ਸਪੈਸ਼ਲ ਬਰਾਂਚ) ਮਿ. ਡੀ.ਈ. ਮੈਕਕਰੇਕਨ ਦਾ ਸ਼ਿਮਲੇ ਤੋਂ 8 ਮਈ 1884 ਦਾ ਨੋਟ ਜਿਸ ਵਿਚ ਉਹ ਬਾਰਾਂ ਮਾਹ ਵਿਚ ਆਏ ਸਿਆਸੀ ਹਵਾਲਿਆਂ ਦਾ ਜ਼ਿਕਰ ਕਰਕੇ, ਇਸਦੇ ਅੰਗਰੇਜ਼ੀ ਅਨੁਵਾਦ ਦੀ ਚਰਚਾ ਕਰਦਾ ਹੈ, ਸਫ਼ਾ 294-95
(4) ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਦੂਜਾ, (ਪਹਿਲੀ ਛਾਪ), ਵੇਖੋ ਸਫ਼ਾ 175 ਦਾ ਫੁੱਟ ਨੋਟ, 2
(5) ਉਹੀ, ਸਫ਼ਾ 387
(6) ਚੱਕਰਵਰਤੀ, ਕੂਕਿਆਂ ਬਾਰੇ, ਸਫ਼ਾ 227-28
(7) ਸੁਵਰਨ ਸਿੰਘ ਵਿਰਕ (ਸੰ.)-ਅੱਖੀਂ ਡਿੱਠਾ ਕਿਸਾ ਕੀਤਾ (ਜਥੇਦਾਰ ਗੁਰਮੁਖ ਸਿੰਘ ਝੱਬਰ ਦੀਆਂ ਯਾਦਾਂ ਦੇ ਝਰੋਖੇ 'ਚੋਂ), ਸਫ਼ਾ 146-47
(8) ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਦੂਜਾ, ਸਫ਼ਾ 176-77
(9) ਸੰਤ ਤਰਨ ਸਿੰਘ ਵਹਿਮੀ, ਜੱਸ-ਜੀਵਨ, ਭਾਗ ਦੂਜਾ, ਸਫ਼ਾ 297
(10) ਉਪਰੋਕਤ, ਸਫ਼ਾ 247
(11) ਉਪਰੋਕਤ, ਸਫ਼ਾ 122
(12) ਜੱਸ ਜੀਵਨ ਭਾਗ ਤੀਜਾ, ਸਫ਼ਾ 110
(13) ਉਪਰੋਕਤ, ਸਫ਼ਾ 292-93
(14) ਗਿਆਨੀ ਕਾਹਲਾ ਸਿੰਘ ਨੇਰਲ, ਉਸਤਤ ਨਾਮਾ, ਸ੍ਰੀ ਸਤਿਗੁਰੂ ਰਾਮ ਸਿੰਘ, ਪ੍ਰਕਾਸ਼ਕ ਰੂਪ ਸਿੰਘ ਅਜੈਬ ਸਿੰਘ ਜੀ ਗਿਆਨੀ, ਨਾਮਧਾਰੀ ਟੇਲਰ, ਮੰਡੀ ਡੱਬਵਾਲੀ, ਹਰਿਆਣਾ, ਸਫ਼ਾ-

-ਪਿੰਡ ਤੇ ਡਾਕ: ਕਰੀਵਾਲਾ
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਮੋਬਾ: 99963-71716

- ਲਖਵਿੰਦਰ ਬਾਜਵਾ

# ਵੈਸਾਖੀ ਦਾ ਅੱਖੀਂ ਡਿੱਠਾ ਨਜ਼ਾਰਾ

(ਬਾਜਵਾ ਦੇ ਕਥਨ ਅਨੁਸਾਰ ਇਹ ਰਚਨਾ ਬਾਜਵਾ ਨੇ ਬਚਪਨ ਵਿੱਚ ਪਿੰਡ ਕੌਸ ਪੁਰੇ ਰਹਿੰਦਿਆਂ ਭਾਈ ਕੇ ਦਿਆਲਪੁਰੇ ( ਜ਼ਿਲ੍ਹਾ ਬਠਿੰਡਾ ) ਦੀ ਵੈਸਾਖੀ ਦਾ ਅੱਖੀਂ ਡਿੱਠਾ ਨਜ਼ਾਰਾ ਯਾਦ ਕਰਕੇ ਲਿਖੀ ਸੀ, ਜਦੋਂ ਉਹ ਮਾਤਰ ਅਠ ਨੌ ਸਾਲ ਦੀ ਉਮਰ ਵਿਚ ਹੋਣਗੇ। -ਸੰਪਾਦਕ)

ਖੇਤਾਂ ਵਿੱਚ ਕਣਕਾਂ ਸੁਨਹਿਰੀ ਹੋ ਗਈਆਂ
ਵੇਖ ਕੇ ਕਿਰਸਾਣਾਂ ਵੀ ਰੁਪਹਿਰੀ ਹੋ ਗਈਆਂ
ਰੁੱਖਾਂ ਉੱਤੇ ਖੇੜੇ ਪੁਸ਼ਪ ਬਹਾਰ ਨੇ
ਲੈ ਰਹੇ ਹੁਣ ਫਲਾਂ ਦਾ ਅਕਾਰ ਨੇ
ਸਾਵਾ ਸੁੱਚਾ ਬਾਣਾ ਰੁੱਖ ਖੜ੍ਹੇ ਪਾਇਕੇ
ਗਹਿਣੇ ਫੁੱਲਾਂ ਫਲਾਂ ਦੇ ਸੋਹਣੇ ਸਜਾਇਕੇ
ਅੰਬੀਆਂ ਤੇ ਬੂਰ ਵੇਖ ਕੋਇਲ ਬੋਲਦੀ
ਕੰਨਾ ਵਿੱਚ ਮਿੱਠਾ ਜਿਹਾ ਰਸ ਘੋਲਦੀ
ਤੂਤਾਂ ਉੱਤੇ ਰੰਗ ਝਲਕੇ ਬਹਾਰ ਦਾ
ਫੁੱਲਿਆ ਸਰੀਂਹ ਖੁਸ਼ਬੂ ਖਿਲਾਰਦਾ
ਪਿੱਪਲਾਂ ਦੇ ਪੀਲੇ ਪੱਤੇ ਡਿੱਗੇ ਟੁੱਟ ਕੇ
ਹੱਸੀਆਂ ਨੇ ਸੋਹਲ ਰੁਖਸਾਰਾਂ ਫੁੱਟ ਕੇ
ਪੁੰਗਰੀਆਂ ਨਿੰਮਾ ਤੇ ਧਰੇਕਾਂ ਫੁੱਲੀਆਂ
ਫਿਜ਼ਾ ਵਿੱਚ ਸਿੱਲੀ ਹਵਾਵਾਂ ਝੁੱਲੀਆਂ
ਬਾਲਾਂ ਦਿਆਂ ਬੁੱਲ੍ਹਾਂ ਵਾਂਗ ਸੋਹਲ ਟੀਸੀਆਂ
ਕੱਚੀਆਂ ਗੁਲਾਬੀ ਬੋਹੜ ਨੇ ਪਪੀਸੀਆਂ
ਦਾਉਦੀਆਂ ਹਜਾਰਿਆਂ ਨੂੰ ਵਿਦਾ ਕਰ ਕੇ
ਮੋਹਲਿਆ ਗੁਲਾਬ ਨੇ ਗੁਲਾਲ ਭਰ ਕੇ
ਦੁੱਧ ਚਿੱਟੇ ਫੁੱਲਾਂ ਲੱਦੀਆਂ ਚਮੇਲੀਆਂ
ਗਜਰੇ ਬਣਾਉਣ ਨਾਰਾਂ ਅਲਬੇਲੀਆਂ
ਬੇਰਾਂ ਨਾਲ ਝੁਕ ਝੁਕ ਜਾਣ ਬੇਰੀਆਂ
ਚੂਪਦੇ ਨੇ ਬਾਲ ਮਿੱਠੀਆਂ ਗਨੇਰੀਆਂ
ਨਸ਼ਾ ਜਿਹਾ ਚਾੜ੍ਹਦੀ ਸਮੀਰ ਵਗਦੀ
ਅੱਜ ਪੌਣ ਸਭ ਤੋਂ ਅਮੀਰ ਵਗਦੀ
ਚਾਰੇ ਪਾਸੇ ਹੜ੍ਹ ਖੁਸ਼ੀਆਂ ਦਾ ਆ ਗਿਆ
ਆਸਾਂ ਤੇ ਉਮੰਗਾਂ ਵਾਲਾ ਰੰਗ ਛਾ ਗਿਆ
ਮੇਲੇ ਦੀਆਂ ਰੌਣਕਾਂ ਨੇ ਮਨ ਮੋਹ ਲਿਆ
ਬੂਹਾ ਚਿੰਤਾਵਾਂ ਤੇ ਗਮਾਂ ਨੇ ਢੋ ਲਿਆ
ਗੱਭਰੂ ਜਵਾਨ ਛਿੰਝਾਂ ਵਿੱਚ ਘੋਲਦੇ
ਘੁਲਦੇ ਨੇ ਘੋਲ ਤੇ ਕਬੱਡੀ ਖੇਲਦੇ
ਹੱਟਾਂ ਮੁਨਿਆਰੀ ਮੁਟਿਆਰਾਂ ਲੁੱਟੀਆਂ
ਸਿੱਲੀ ਹਵਾਵਾਂ ਹਰ ਪਾਸੇ ਛੁੱਟੀਆਂ
ਬੱਚਿਆਂ ਖਿਡੌਣੇ ਨੇ ਖਰੀਦੇ ਲਭ ਕੇ
ਖਿੱਚੀ ਜਾਣ ਮਾਪਿਆਂ ਦਾ ਲੜ ਫੜ ਕੇ
ਹੱਟ ਮਠਿਆਈ ਦਿਲ ਨੂੰ ਲੁਭਾ ਗਿਆ
ਵੇਖ ਵੇਖ ਮੂੰਹ ਵਿੱਚ ਪਾਣੀ ਆ ਗਿਆ
ਉੱਡਦੀ ਪਕੌੜਿਆਂ ਦੀ ਮਹਿਕ ਆ ਗਈ
ਮਨ ਵਿੱਚ ਤਾਂਘ ਵੱਖਰੀ ਜਗਾ ਗਈ
ਇੱਕ ਪਾਸੇ ਲਾਇਆ ਮਜਮਾ ਸ਼ਰਾਬੀਆਂ
ਪੀ ਪੀ ਕੇ ਕੈਂਟ ਕਰਦੇ ਖਰਾਬੀਆਂ
ਮੇਲੇ ਵਿੱਚ ਸਭ ਲੱਗਦੇ ਅਮੀਰ ਨੇ
ਅੱਜ ਏਥੇ ਸਭ ਰੌਸ਼ਨ ਜ਼ਮੀਰ ਨੇ
ਡਿੱਠਾ ਮੈਂ ਨਜ਼ਾਰਾ ਹੋਰ ਵੀ ਬਾਜ਼ਾਰ ਦਾ
ਵਿਕ ਰਿਹਾ ਜਿੱਥੇ ਹੁਸਨ ਬਹਾਰ ਦਾ
ਦਿਲ ਨਜ਼ਰਾਨਾ ਤਾਰਦੇ ਨਾ ਬੋਲਦੇ
ਅੱਖਾਂ ਨਾਲ ਇਸਕੇ ਦਾ ਸੌਦਾ ਤੋਲਦੇ
ਗਾਇਕਾਂ ਢੱਡਾਂ ਵਾਲੀਆਂ ਨੇ ਰੰਗ ਬੰਨ੍ਹਿਆ
ਭੰਗੜੇ ਨੇ ਚੋਬਰਾਂ ਦਾ ਸਿੱਕਾ ਮੰਨਿਆ
ਢਲ ਗਈਆਂ ਸ਼ਾਮਾਂ ਤੇ ਹਜੂਮ ਹੱਲਿਆ
ਖੁਸ਼ੀ ਦੀਆਂ ਪੰਡਾਂ ਚੁੱਕ ਪਿੰਡ ਚੱਲਿਆ
ਬਾਜਵਾ ਵੈਸਾਖੀ ਦਾ ਤਿਹਾਰ ਵੱਖਰਾ
ਰੂਹਾਂ ਤੇ ਨਿਆਰੇ ਇਹ ਨਿਖਾਰ ਵੱਖਰਾ
ਦਿਵਸ ਸੁਨਹਿਰੀ ਸਾਡੇ ਇਤਿਹਾਸ ਦਾ
ਜੁੜਿਆ ਹੈ ਸਾਕਾ ਕੁਰਬਾਨੀ ਖਾਸ ਦਾ
ਡੁੱਲਿਆ ਸੀ ਖੂਨ ਬਰਬਾਦੀ ਬਦਲੇ
ਜਲ੍ਹਿਆਂ ਦੇ ਬਾਗ਼ ਚ ਅਜ਼ਾਦੀ ਬਦਲੇ
ਏਸੇ ਦਿਨ ਕੀਤਾ ਕਾਰਜ ਵਿਸ਼ੇਸ਼ ਸੀ
ਸਾਜਿਆ ਪੰਥ ਸ੍ਰੀ ਦਸਮੇਸ਼ ਸੀ
ਖਾਲਸਾ ਸਜਾਇਆ ਸੁਧਾ ਨੂੰ ਛਕਾਇਕੇ
ਜ਼ਾਲਮਾ ਦੇ ਨਾਲ ਲੜਨਾ ਸਿਖਾਇਕੇ
ਏਸੇ ਦਿਨ ਸੁੱਤੀ ਅਣਖ ਜਗਾਈ ਸੀ
ਹਿੰਦੀਆਂ ਨੂੰ ਵੱਖਰੀ ਪਿਓਂਦ ਲਾਈ ਸੀ
ਗਿੱਦੜਾਂ ਤੋਂ ਸ਼ੇਰ ਓਸ ਨੇ ਬਣਾ ਕੇ
ਮਨ ਉੱਤੋਂ ਡਰ ਭਉ ਸਾਰੇ ਲਾਹ ਕੇ
ਨਾਲ ਤਲਵਾਰ ਦੇ ਸ਼ਿੰਗਾਰ ਸੀਣ ਦੀ
ਬਾਜਵਾ ਸਿਖਾਈ ਸਾਨੂੰ ਜਾਚ ਜੀਣ ਦੀ।

ਮੋਬਾ: 9416734506

■

# ਟੀਵੀ ਬੰਦ ਤਾਂ ਦਿਲ ਸਿਹਤਮੰਦ

ਆਪਣਾ ਦਿਲ ਤਕੜਾ ਰੱਖਣਾ ਚਾਹੁੰਦੇ ਹੋ ਤਾਂ ਟੈਲੀਵਿਜ਼ਨ ਦੇਖਣਾ ਬੰਦ ਕਰ ਦਿਓ। ਤੋਰਾ-ਫੇਰਾ ਵਧਾਓ, ਰੇਸ਼ੇਦਾਰ ਦੁੱਧ ਵਾਲਾ ਤਾਕਤ ਭਰਪੂਰ ਨਾਸ਼ਤਾ ਕਰੋ ਜਾਂ ਪਨੀਰ ਤੇ ਅਨਾਜ ਵਾਲਾ ਖਾਣਾ ਖਾਓ। ਇਹ ਦਿਲ ਦੀ ਤੰਦਰੁਸਤੀ ਦਾ ਖਜ਼ਾਨਾ ਹੈ। ਇਹ ਦਾਅਵਾ ਹਾਲ ਹੀ 'ਚ ਕੀਤੀ ਗਈ ਇਕ ਖੋਜ ਵਿੱਚ ਵਿਗਿਆਨੀਆਂ ਨੇ ਕੀਤਾ ਹੈ। ਖੋਜ ਅਧਿਐਨ ਅਨੁਸਾਰ ਜਿਹੜੇ ਲੋਕ ਹਫਤੇ ਵਿਚ 21 ਘੰਟੇ ਤੋਂ ਵੱਧ ਸਮਾਂ ਟੀਵੀ ਦੇਖਦੇ ਹਨ, ਉਨ੍ਹਾਂ 'ਚੋਂ 68 ਫੀਸਦੀ ਨੂੰ 'ਹਾਈ ਬਲੱਡ ਪ੍ਰੈਸ਼ਰ' ਅਤੇ 50 ਫੀਸਦੀ ਨੂੰ ਸ਼ੂਗਰ ਰੋਗ ਲੱਗ ਜਾਣ ਦੀ ਪੁਸ਼ਟੀ ਹੋਈ ਹੈ। ਹਫਤੇ 'ਚ ਸੱਤ ਘੰਟੇ ਤੋਂ ਘੱਟ ਸਮਾਂ ਟੈਲੀਵਿਜ਼ਨ ਦੇਖਣ ਵਾਲਿਆਂ ਦੇ ਮੁਕਾਬਲੇ ਕਿਤੇ ਵੱਧ ਸਮਾਂ ਟੀਵੀ ਦੇਖਣ ਵਾਲਿਆਂ ਦੀਆਂ ਧਮਣੀਆਂ ਨੂੰ ਖੂਨ ਜੰਮਣ/ ਗਾੜ੍ਹਾ ਹੋਣ ਦੀ ਸਮੱਸਿਆ ਵੀ ਸਾਹਮਣੇ ਆਈ ਹੈ, ਜਿਸ ਕਾਰਨ ਦਿਲ ਦਾ ਦੌਰਾ ਪੈਣ ਦਾ ਖਤਰਾ ਵਧ ਜਾਂਦਾ ਹੈ। ਯੂਨਾਨ ਦੀ ਰਾਜਧਾਨੀ ਏਥਨਜ਼ ਸਥਿਤ ਨੈਸ਼ਨਲ ਐਂਡ ਕੈਪੋਡਿਸਟ੍ਰੀਅਨ ਯੂਨੀਵਰਸਿਟੀ ਦੇ ਖੋਜਕਾਰ ਤੇ ਹਿਰਦੇ ਰੋਗ ਮਾਹਿਰ ਸੋਤੀਰੀਅਸ ਸਲਾਮੰਦ੍ਰਿਸ ਅਨੁਸਾਰ, ਸਾਡੇ ਨਤੀਜੇ ਹਰ ਸਮੇਂ ਵਿਹਲਾ ਬੈਠ ਕੇ ਟੀਵੀ ਦੇਖਣ ਨਾਲ ਪੈਦੀ ਸੁਸਤੀ ਤੋਂ ਬਚਣ ਦੀ ਅਹਿਮੀਅਤ 'ਤੇ ਜ਼ੋਰ ਦਿੰਦੇ ਹਨ।'' ਸਿਹਤ ਵਿਗਿਆਨੀ ਸਲਾਮੰਦ੍ਰਿਸ ਅਨੁਸਾਰ ''ਖੋਜ ਸਾਨੂੰ ਟੈਲੀਵਿਜ਼ਨ ਦਾ ਬਟਨ ਬੰਦ ਕਰਨ ਅਤੇ ਆਪਣਾ ਸੋਫਾ ਛੱਡਣ ਲਈ ਆਖਦੀ ਹੈ। ਟੈਲੀਵਿਜ਼ਨ ਦੇਖਣ ਤੇ ਵਿਹਲੇ ਬਹਿ ਕੇ ਵਕਤ ਗੁਜ਼ਾਰਨ ਵਾਲਿਆਂ ਮੁਕਾਬਲੇ ਜੇ ਤੁਸੀਂ ਆਪਣੇ ਦੋਸਤਾਂ ਨਾਲ ਹਾਸਾ ਠੱਠਾ ਕਰਦੇ ਹੋ ਜਾਂ ਆਪਣੇ ਘਰ ਦੇ ਕੰਮਕਾਰ 'ਚ ਹੱਥ ਵਟਾਉਂਦੇ ਹੋ ਤਾਂ ਤੁਸੀਂ ਵਧੇਰੇ ਤੰਦਰੁਸਤ ਰਹਿ ਸਕਦੇ ਹੋ।'' ਸੁਸਤੀ ਦਾ ਸ਼ਿਕਾਰ ਹੋਣ ਵਾਲਿਆਂ ਦੀ ਬਜਾਏ ਜੇ ਤੁਸੀਂ ਕੋਈ ਦਿਲਪ੍ਰਚਾਵੇ ਦਾ ਕੰਮ, ਵੇਟ ਲਿਫਟਿੰਗ ਜਾਂ ਕੋਈ ਕਸਰਤ ਕਰਦੇ ਹੋ ਤਾਂ ਇਹ ਵੀ ਸਿਹਤ ਲਈ ਲਾਹੇਵੰਦ ਹੈ। ਇਸ ਤੋਂ ਇਲਾਵਾ ਊਰਜਾ ਭਰਪੂਰ ਨਾਸ਼ਤਾ ਕਰਨ ਵਾਲੇ ਵਿਅਕਤੀਆਂ ਦੀਆਂ ਧਮਣੀਆਂ, ਸਵੇਰੇ ਨਾਸ਼ਤਾ ਨਾ ਲੈਣ ਅਤੇ ਹਲਕਾ ਖਾਣਾ ਖਾਣ ਵਾਲਿਆਂ ਦੇ ਮੁਕਾਬਲੇ ਤੰਦਰੁਸਤ ਹੁੰਦੀਆਂ ਹਨ।ਖੋਜ ਅਨੁਸਾਰ ਊਰਜਾ ਭਰਪੂਰ ਨਾਸ਼ਤੇ ਵਾਲਿਆਂ ਦੀਆਂ ਧਮਣੀਆਂ 'ਚ ਖੂਨ ਜੰਮਣ/ਗਾੜ੍ਹਾ ਹੋਣ ਦੀ ਦਰ ਮਹਿਜ 8.7 ਫੀਸਦੀ ਦਰਜ ਕੀਤੀ ਗਈ। ਹਾਲਾਂਕਿ ਜਿਹੜੇ ਵਿਅਕਤੀ ਨਾਸ਼ਤਾ ਨਹੀਂ ਕਰਦੇ ਜਾਂ ਹਲਕਾ ਨਾਸ਼ਤਾ ਕਰਦੇ ਹਨ, ਉਨ੍ਹਾਂ 'ਚ ਖੂਨ ਜੰਮਣ/ਗਾੜ੍ਹਾ ਹੋਣ ਦੀ ਦਰ ਕ੍ਰਮਵਾਰ 15 ਅਤੇ 9.5 ਫੀਸਦੀ ਪਾਈ ਗਈ ਹੈ। ਇਸੇ ਤਰ੍ਹਾਂ ਸਵੇਰੇ ਵੱਧ ਊਰਜਾ ਵਾਲਾ ਖਾਣਾ ਖਾਣ ਵਾਲੇ ਲੋਕਾਂ ਦੀਆਂ ਸਿਰ ਨੂੰ ਖੂਨ ਪਹੁੰਚਾਉਣ ਵਾਲੀਆਂ ਧਮਣੀਆਂ ਵੀ ਨਾਸ਼ਤਾ ਨਾ ਖਾਣ ਵਾਲਿਆਂ ਅਤੇ ਹਲਕਾ ਖਾਣਾ ਖਾਣ ਵਾਲਿਆਂ ਮੁਕਾਬਲੇ ਵੱਧ ਗਤੀਸ਼ੀਲ ਹੁੰਦੀਆਂ ਹਨ। ਇਸ ਖੋਜ ਵਿਚ ਵਿਗਿਆਨੀਆਂ ਨੇ 2000 ਲੋਕਾਂ ਨੂੰ ਸ਼ਾਮਲ ਕੀਤਾ ਸੀ।■

# 'ਅੰਮ੍ਰਿਤਾ ਪ੍ਰੀਤਮ: ਕਲਮ ਦੇ ਨਕਸ਼' ਵਿਸ਼ੇ 'ਤੇ ਕੌਮੀ ਸੈਮੀਨਾਰ

ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ ਅਤੇ ਪੰਜਾਬੀ ਸਾਹਿਤ ਸਭਾ, ਦਿੱਲੀ ਦੇ ਸਹਿਯੋਗ ਨਾਲ ਪੰਜਾਬੀ ਵਿਭਾਗ ਦੇ ਸੈਮੀਨਾਰ ਹਾਲ ਵਿਚ ਅੰਮ੍ਰਿਤਾ ਪ੍ਰੀਤਮ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ 'ਅੰਮ੍ਰਿਤਾ ਪ੍ਰੀਤਮ : ਕਲਮ ਦੇ ਨਕਸ਼' ਵਿਸ਼ੇ 'ਤੇ ਦੋ ਰੋਜ਼ਾ ਰਾਸ਼ਟਰੀ ਸੈਮੀਨਾਰ ਹੋਇਆ। ਉਦਘਾਟਨੀ ਸੈਸ਼ਨ ਵਿਚ ਸਭ ਤੋਂ ਪਹਿਲਾਂ ਆਵਾਜ਼ ਪੰਜਾਬ ਦੀ 2010 ਯਸ਼ਪ੍ਰੀਤ ਨੇ ਅੰਮ੍ਰਿਤਾ ਦੀ ਜਗਤ ਪ੍ਰਸਿੱਧ ਰਚਨਾ 'ਅੱਜ ਆਖਾਂ ਵਾਰਸ ਸ਼ਾਹ ਨੂੰ' ਦਾ ਗਾਇਨ ਕੀਤਾ। ਡਾ. ਜਸਪਾਲ ਕੌਰ (ਮੁਖੀ, ਪੰਜਾਬੀ ਵਿਭਾਗ) ਨੇ ਆਏ ਮਹਿਮਾਨਾਂ ਦਾ ਸੁਆਗਤ ਕੀਤਾ। ਉਦਘਾਟਨੀ ਭਾਸ਼ਣ ਵਿਚ ਪ੍ਰੋ. ਰੇਣੂਕਾ ਸਿੰਘ (ਚੇਅਰਪਰਸਨ, ਪੰਜਾਬੀ ਸਾਹਿਤ ਸਭਾ) ਨੇ ਅੰਮ੍ਰਿਤਾ ਪ੍ਰੀਤਮ ਦੇ ਅੰਗ ਸੰਗ ਬਿਤਾਏ ਪਲਾਂ ਨੂੰ ਯਾਦ ਕੀਤਾ।

ਉਦਘਾਟਨੀ ਸੈਸ਼ਨ ਦੀ ਪ੍ਰਧਾਨਗੀ ਸਾਬਕਾ ਪ੍ਰੋ ਵੀ.ਸੀ. ਦਿੱਲੀ ਯੂਨੀਵਰਸਿਟੀ, ਪ੍ਰੋਫੈਸਰ ਸੁਧੀਸ਼ ਪਚੌਰੀ ਨੇ ਕੀਤੀ। ਕੁੰਜੀਵਤ ਭਾਸ਼ਣ ਪੜ੍ਹਦਿਆਂ ਪ੍ਰੋ. ਸਤਿੰਦਰ ਸਿੰਘ (ਪ੍ਰੋ ਵੀ.ਸੀ., ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ) ਨੇ ਅੰਮ੍ਰਿਤਾ ਨੂੰ ਸਮਝਣ ਲਈ ਉਨ੍ਹਾਂ ਦੇ ਸਮੁੱਚੇ ਸਾਹਿਤ ਨੂੰ ਪੜ੍ਹਨ ਦੀ ਜ਼ਰੂਰਤ ਉਪਰ ਜ਼ੋਰ ਦਿੰਦਿਆਂ ਸੈਮੀਨਾਰ ਲਈ ਵਿਭਾਗ ਨੂੰ ਮੁਬਾਰਕਬਾਦ ਦਿੱਤੀ। ਮਗਰੋਂ ਪ੍ਰੋ. ਸੁਧੀਸ਼ ਪਚੌਰੀ ਨੇ ਕਿਹਾ ਕਿ ਅੰਮ੍ਰਿਤਾ ਪ੍ਰੀਤਮ ਦੀ ਕਲਪਨਾ ਅਸੀਮ ਹੈ ਅਤੇ ਉਸ ਵਰਗੀ ਰਚਨਾ ਸ਼ੈਲੀ ਕਿਤੇ ਨਹੀਂ ਮਿਲਦੀ। ਉਦਘਾਟਨੀ ਸੈਸ਼ਨ ਵਿਚ ਵਿਸ਼ੇਸ਼ ਮਹਿਮਾਨ ਵਜੋਂ ਡਾ. ਜਸਵਿੰਦਰ ਸਿੰਘ (ਪ੍ਰਿੰਸੀਪਲ, ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ) ਅਤੇ ਗੁਰਭੇਜ ਸਿੰਘ ਗੁਰਾਇਆ (ਸਕੱਤਰ, ਪੰਜਾਬੀ ਅਕਾਦਮੀ, ਦਿੱਲੀ) ਨੇ ਸ਼ਿਰਕਤ ਕੀਤੀ ਅਤੇ ਆਪਣੇ ਵਿਚਾਰ ਸਾਂਝੇ ਕੀਤੇ।

ਪਹਿਲੇ ਅਕਾਦਮਿਕ ਸੈਸ਼ਨ ਵਿਚ ਡਾ. ਅਮਰਜੀਤ ਕੌਰ, ਲਵਲੀਨ ਠਕਾਣੀ, ਪ੍ਰੋ. ਸਾਦਿਕ, ਡਾ. ਕੁਲਦੀਪ ਕੌਰ ਪਾਹਵਾ ਨੇ ਪਰਚੇ ਪੇਸ਼ ਕੀਤੇ ਜਿਸ ਦੀ ਪ੍ਰਧਾਨਗੀ ਪ੍ਰੋ. ਗੰਗਾ ਪ੍ਰਸਾਦ ਵਿਮਲ ਨੇ ਕੀਤੀ ਤੇ ਉਨ੍ਹਾਂ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਕਿ ਅੰਮ੍ਰਿਤਾ ਜਿਸ ਭਾਸ਼ਾ ਵਿਚ ਅਨੁਵਾਦ ਹੋਈ ਉਸ ਭਾਸ਼ਾ ਦੀ ਲੇਖਿਕਾ ਬਣ ਗਈ। ਇਸ ਸੈਸ਼ਨ ਦਾ ਮੰਚ ਸੰਚਾਲਨ ਡਾ. ਪ੍ਰਿਥਵੀ ਰਾਜ ਥਾਪਰ ਨੇ ਕੀਤਾ। ਦੂਸਰੇ ਅਕਾਦਮਿਕ ਸੈਸ਼ਨ ਦੀ ਪ੍ਰਧਾਨਗੀ ਡਾ. ਮੋਹਨਜੀਤ ਨੇ ਕੀਤੀ। ਇਸ ਸੈਸ਼ਨ ਵਿਚ ਵੀ ਵੱਖ ਵੱਖ ਭਾਸ਼ਾਵਾਂ ਦੇ ਵਿਦਵਾਨਾਂ ਨੇ ਅੰਮ੍ਰਿਤਾ ਪ੍ਰੀਤਮ ਦੇ ਸਾਹਿਤ ਉਪਰ ਪਰਚੇ ਪੜ੍ਹੇ। ਡਾ. ਸਾਨਿਆ, ਡਾ. ਵਨੀਤਾ, ਪ੍ਰੋ. ਰਾਜਿੰਦਰ, ਪ੍ਰੋ. ਗੋਪੀ ਤ੍ਰਿਪਾਠੀ, ਡਾ. ਵਸੀਮ ਰਸ਼ਿਦ, ਡਾ. ਮਾਲਾ ਮਿਸ਼ਰਾ ਨੇ ਆਪਣੇ ਪਰਚਿਆਂ ਵਿਚ ਅੰਮ੍ਰਿਤਾ ਦੇ ਜੀਵਨ ਅਤੇ ਰਚਨਾ ਦੇ ਵੱਖ ਵੱਖ ਪਹਿਲੂਆਂ ਉਪਰ ਪਰਚਿਆਂ ਦੀ ਪੇਸ਼ਕਾਰੀ ਰਾਹੀਂ ਚਰਚਾ ਨੂੰ ਅੱਗੇ ਵਧਾਇਆ। ਸੈਸ਼ਨ ਦਾ ਮੰਚ ਸੰਚਾਲਨ ਡਾ. ਪਰਮਜੀਤ ਕੌਰ ਨੇ ਕੀਤਾ। ਪਹਿਲੇ ਦਿਨ ਦੇ ਆਖਰੀ ਸੈਸ਼ਨ ਵਿਚ ਪ੍ਰੋ. ਸਤਿੰਦਰ ਸਿੰਘ ਨੇ ਆਪਣੀਆਂ ਮਹੱਤਵਪੂਰਨ ਟਿੱਪਣੀਆਂ ਵੀ ਦਿੱਤੀਆਂ। ਡਾ. ਮੋਹਨਜੀਤ ਨੇ ਸੈਮੀਨਾਰ ਲਈ ਵਿਭਾਗ ਨੂੰ ਵਧਾਈ ਦਿੰਦਿਆਂ ਕਿਹਾ ਕਿ ਅੰਮ੍ਰਿਤਾ ਸਾਹਿਤਕਾਰ ਹੀ ਨਹੀਂ ਖੁਦ ਸਾਹਿਤ ਹੈ ਅਤੇ ਉਹ ਸਿਰਫ ਔਰਤ ਦੀ ਹੀ ਨਹੀਂ ਮਨੁੱਖਤਾ ਦੀ ਗੱਲ ਕਰਦੀ ਹੈ। ਦੱਸਣਯੋਗ ਹੈ ਕਿ ਇਸ ਮੌਕੇ ਡਾ. ਅਮਰਜੀਤ ਕੌਰ (ਅੰਮੀਆ ਕੁੰਵਰ) ਵਲੋਂ ਸੰਪਾਦਿਤ ਪੁਸਤਕ 'ਆਈਆਂ ਨੇ ਯਾਦਾਂ ਤੇਰੀਆਂ' ਵੀ ਰਿਲੀਜ਼ ਕੀਤੀ ਗਈ। ਸੈਮੀਨਾਰ 'ਚ ਪ੍ਰੋ. ਮਨਜੀਤ ਸਿੰਘ, ਡਾ. ਦੇਵਿੰਦਰ ਕੌਰ, ਅੰਮ੍ਰਿਤ ਲਾਲ ਮੰਨਣ, ਹਰਭਜਨ ਸਿੰਘ ਸੋਢੀ, ਜਸਵੰਤ ਸੇਖਵਾਂ, ਡਾ. ਹਰਮੀਤ ਸਿੰਘ, ਡਾ. ਬਰਜਿੰਦਰ ਚੌਹਾਨ, ਡਾ. ਬਲਜੀਤ ਸਿੰਘ ਤੋਂ ਇਲਾਵਾ ਵੱਖ ਵੱਖ ਕਾਲਜਾਂ ਦੇ ਵਿਦਿਆਰਥੀ ਵੀ ਹਾਜ਼ਰ ਸਨ। ਅੰਤ ਵਿਚ ਧੰਨਵਾਦੀ ਸ਼ਬਦ ਕਹਿੰਦਿਆਂ ਡਾ. ਜਸਪਾਲ ਕੌਰ ਨੇ ਸੈਮੀਨਾਰ ਦੇ ਪੱਖਾਂ ਦੀ ਗੱਲ ਕੀਤੀ।

ਉੱਘੀ ਪੰਜਾਬੀ ਲੇਖਿਕਾ ਅੰਮ੍ਰਿਤਾ ਪ੍ਰੀਤਮ ਬਾਰੇ ਹੋਏ ਸੈਮੀਨਾਰ ਵਿਚ 1947 ਦੀ ਵੰਡ ਵਿਚ ਲਹੂ ਲੁਹਾਣ ਹੋਏ ਪੰਜਾਬ ਦੀਆਂ ਦਰਦਨਾਕ ਯਾਦਾਂ ਨੂੰ ਕਲਮਬੰਦ ਕਰਨ ਲਈ ਅੰਮ੍ਰਿਤਾ ਦੀ ਘਾਲਣਾ ਨੂੰ ਉਭਾਰਿਆ ਗਿਆ। ਦਿੱਲੀ ਯੂਨੀਵਰਸਟੀ ਦੇ ਪੰਜਾਬੀ ਮਹਿਕਮੇ ਤੇ ਪੰਜਾਬੀ ਸਾਹਿਤ ਸਭਾ ਵਲੋਂ ਸਾਂਝੇ ਤੌਰ 'ਤੇ ਕਰਵਾਏ ਗਏ ਸੈਮੀਨਾਰ ਦੇ ਅਖੀਰਲੇ ਦਿਨ ਕਈ ਬੁਲਾਰਿਆਂ ਨੇ ਕਿਹਾ, ਅੰਮ੍ਰਿਤਾ ਪ੍ਰੀਤਮ ਦੇ ਸਾਹਿਤ ਰਾਹੀਂ ਪੰਜਾਬੀ ਬੋਲੀ ਤੇ ਪੰਜਾਬੀ ਖਿੱਤੇ ਦਾ ਨਾਂਅ ਵੱਖ ਵੱਖ ਸੈਸ਼ਨਾਂ ਵਿਚ ਕਈ ਵਿਦਵਾਨਾਂ ਸਣੇ ਪੰਜਾਬੀ ਖੋਜਾਰਥੀਆਂ ਤੇ ਹੋਰ ਪ੍ਰੋਫੈਸਰਾਂ ਨੇ ਵੀ ਸ਼ਮੂਲੀਅਤ ਕੀਤੀ। 47 ਦੀ ਵੰਡ ਬਾਰੇ ਅੰਮ੍ਰਿਤਾ ਪ੍ਰੀਤਮ ਦੇ ਨਾਵਲ 'ਪਿੰਜਰ' 'ਤੇ ਬਣੀ ਫਿਲਮ ਬਾਰੇ ਡਾ. ਨਿਰਮਲ ਸਾਹਿਦ ਨੇ ਤੁਲਨਾਤਮਕ ਪੜਚੋਲ ਕਰਦਿਆਂ ਖੂਨਵੰਡ ਵਿਚ ਲਤਾੜੇ ਗਏ ਮਨੁੱਖੀ ਜਜ਼ਬਾਤਾਂ ਨੂੰ ਉਭਾਰਿਆ।

ਪੰਜਾਬੀ ਮਹਿਕਮੇ ਦੀ ਮੁਖੀ ਡਾ. ਜਸਪਾਲ ਕੌਰ ਨੇ ਅੰਮ੍ਰਿਤਾ ਦੀ ਕਿਤਾਬ 'ਓਸੇ ਰੰਗ ਮਜੀਠਾ' ਦੀ ਚਰਚਾ ਕਰਦਿਆਂ ਅੰਮ੍ਰਿਤਾ ਪ੍ਰੀਤਮ ਦੀ ਦਰਵੇਸ਼ੀ ਨੂੰ ਬਿਆਨਿਆ।

ਮਹਿਕਮੇ ਦੇ ਸਾਬਕਾ ਮੁਖੀ ਪ੍ਰੋ. ਮਨਜੀਤ ਸਿੰਘ ਨੇ ਦੱਸਿਆ ਕਿ ਕਿਵੇਂ ਅੰਮ੍ਰਿਤਾ ਨੂੰ ਸਾਹਿਤ ਵਿਚ ਸੁਪਨਾ ਬੁਣਨਾ ਆਉਂਦਾ ਸੀ।

ਸਰੋਤਿਆਂ ਚੋਂ ਕਹਾਣੀਕਾਰ ਪਰਮਜੀਤ ਮਾਨ ਨੇ ਆਪਣੀ ਟਿੱਪਣੀ ਵਿਚ ਕਿਹਾ, "ਅੰਮ੍ਰਿਤਾ ਪ੍ਰੀਤਮ ਕਰ ਕੇ, ਪੰਜਾਬੀ ਬੋਲੀ, ਪੰਜਾਬੀ ਸਾਹਿਤ ਤੇ ਪੰਜਾਬੀ ਖਿੱਤੇ ਨੂੰ ਪ੍ਰਸਿੱਧੀ ਹਾਸਲ ਹੋਈ ਹੈ।" ਇਸ ਮੌਕੇ ਦਲਿਤ ਚਿੰਤਕ ਬਲਬੀਰ ਮਾਧੋਪੁਰੀ ਦੀ ਸੰਪਾਦਤ ਕਿਤਾਬ 'ਪੰਜਾਬੀ ਸਵੈ ਜੀਵਨੀਆਂ: ਸਾਹਿਤਕ ਮੁਲਾਂਕਣ ਤੇ ਪਰਮਜੀਤ ਮਾਨ ਦੇ ਕਹਾਣੀ ਸੰਗ੍ਰਹਿ 'ਰੇਤ ਦੇ ਘਰ' ਨੂੰ ਪਾਠਕਾਂ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਡਾ. ਦੇ ਵਿੰਦਰ ਕੌਰ ਯੂਕੇ ਤੇ ਡਾ. ਹਰਚਰਨ ਕੌਰ ਆਦਿ ਨੇ ਇਨ੍ਹਾਂ ਸੈਸ਼ਨਾਂ ਦੀ ਪ੍ਰਧਾਨਗੀ ਕੀਤੀ।

ਆਪਣੇ ਖੋਜ ਪਰਚਿਆਂ ਵਿਚ ਡਾ. ਗੁਰਦੀਪ ਕੌਰ, ਡਾ. ਪਰਮਜੀਤ ਕੌਰ, ਡਾ. ਹਰਕੇਸ਼ ਸਿੰਘ, ਡਾ. ਰਵਿੰਦਰ ਸਿੰਘ ਦੇ ਲਖਵੀਰ ਸਿੰਘ ਨੇ ਅੰਮ੍ਰਿਤਾ ਪ੍ਰੀਤਮ ਦੀਆਂ ਸਾਹਿਤਕ ਕ੍ਰਿਤਾਂ 'ਚ ਉਸਦੀ ਪੰਜਾਬੀਅਤ ਨੂੰ ਦੇਣ ਤੇ ਉਸਦੀ ਸ਼ਖ਼ਸੀਅਤ ਆਦਿ ਨੂੰ ਉਭਾਰਿਆ।

ਇਸ ਮੌਕੇ ਮਨਪ੍ਰੀਤ ਪ੍ਰਕਾਸ਼ਨ ਦੇ ਮੁਖੀ, ਸ. ਬਲਬੀਰ ਸਿੰਘ, 'ਵਰਤਮਾਨ ਹਿੰਦੁਸਤਾਨ' ਰਸਾਲੇ ਦੇ ਸੰਪਾਦਕ ਸਰਬ ਸ਼ਕਤੀਮਾਨ, ਦਇਆ ਸਿੰਘ ਚਾਨਣਾ, ਜਸਵੰਤ ਸਿੰਘ ਸੇਖਵਾਂ ਤੇ ਹੋਰ ਸ਼ਾਮਲ ਹੋਏ।■

Vartman Hindustan (Punjabi Monthly)
WZ-1094 (15A) Basai Darapur, New Delhi-110015

**APRIL, 2019**

R.N.I. No. DEL PUN/2004/13786

# ਸ੍ਰੀ ਭੈਣੀ ਸਾਹਿਬ ਵਿਖੇ ਹੋਲਾ-ਮਹੱਲਾ 2019





ਹੋਲਾ-ਮਹੱਲਾ ਸੰਪੰਨ ਹੋਣ 'ਤੇ ਵਿਸ਼ਵ ਸ਼ਾਂਤੀ ਦੀ ਅਰਦਾਸ।

ਇਸ ਸ਼ੁਭ ਅਵਸਰ 'ਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵਲੋਂ 'ਸਤਿਜੁਗ' ਅਤੇ 'ਵਰਤਮਾਨ ਹਿੰਦੁਸਤਾਨ' ਦੇ ਵਿਸ਼ੇਸ਼ ਅੰਕ ਲੋਕ-ਅਰਪਨ ਕਰਨ ਦੇ ਦ੍ਰਿਸ਼।







ਦਿੱਲੀ ਯੂਨੀਵਰਸਿਟੀ ਵਿਖੇ 'ਅੰਮ੍ਰਿਤਾ ਪ੍ਰੀਤਮ ਕੌਮੀ ਸੈਮੀਨਾਰ' ਮੌਕੇ ਵਿਦਵਾਨਾਂ ਵਲੋਂ ਪੁਸਤਕ-ਰੀਲਿਜ਼ ਕਰਨ ਦਾ ਦ੍ਰਿਸ਼

Printed & Published by Sarve Shaktiman Printer, Publisher, Editor & Properiator, Printed from Ajanta Press, WZ-28, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441874, 25448848, 9953747778